ਮੁੱਲ 35/-



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 110 ਸਾਲ 10 6 ਫਰਵਰੀ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48

**ਅੰਦਰ ਪੜ੍ਹੋ ਸੰਪਾਦਕੀ**

ਸਿੱਖ ਕੌਮ ਦੀ ਬੇਹਤਰੀ
ਲਈ ਬਣੀ ਸ਼੍ਰੋਮਣੀ
ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ
ਸਿਆਸਤ ਤੋਂ ਬਿਲਕੁਲ ਹੀ
ਨਿਰਲੇਪ ਹੋਣੀ ਚਾਹੀਦੀ ਹੈ
ਅਤੇ ਕਿਸੇ ਵੀ ਚੋਣ ਨਿਸ਼ਾਨ
ਜੋ ਕਿਸੇ ਸਿਆਸੀ ਪਾਰਟੀ
ਦਾ ਹੋਵੇ ਉਸ 'ਤੇ ਚੋਣ
ਨਹੀਂ ਲੜੀ ਜਾਣੀ
ਚਾਹੀਦੀ।

## ਕੱਢੀਏ ਕੋਈ ਹੱਲ

ਸ਼੍ਰੋ.ਗੁ.ਪ੍ਰ.ਕਮੇਟੀ ਦੀ ਕਰਨੀ ਹੈ ਇੱਕ ਗੱਲ
ਇਸ ਦੇ ਕਾਰ-ਵਿਹਾਰ ਦਾ ਕੱਢੀਏ ਕੋਈ ਹੱਲ।
ਹੋਂਦ ਵਿੱਚ ਸੀ ਆਈ ਅੰਗਰੇਜ਼ਾਂ ਦੀ ਸੀ ਚਾਲ
ਫਿਰ ਵੀ ਮੁੱਖ ਉਦੇਸ਼ ਹੀ ਗੁਰਦੁਆਰਿਆਂ ਦੀ ਸਾਂਭ-ਸੰਭਾਲ।
ਪਹਿਲੇ ਕੁਝ ਦਹਾਕੇ ਖੱਟੀ ਸੀ ਚੰਗੀ ਵਾਹ-ਵਾਹ
ਫਿਰ ਬਣ ਗਈ ਸਿਆਸਤ ਅਸਲ 'ਚ ਇਸ ਦੀ ਮਲਾਹ।
ਫਿਰ ਲਫ਼ਾਫ਼ੇ ਰਾਹੀਂ ਆਉਣ ਲੱਗੇ ਕਮੇਟੀ ਦੇ ਪ੍ਰਧਾਨ।
ਤਖ਼ਤਾਂ ਦੇ ਜਥੇਦਾਰਾਂ ਦੀ ਫੜ ਲਈ ਬਾਦਲ ਨੇ ਕਮਾਨ
ਆਪ ਹੁਦਰੀਆਂ ਕੀਤੀਆਂ ਇਕੋ ਹੀ ਪਰਿਵਾਰ।
ਸਿੱਖ ਕੌਮ 'ਚ ਮਚ ਗਈ ਸੀ ਸਾਰੇ ਹਾਹਾਕਾਰ
ਗੁਰੂ ਗ੍ਰੰਥ ਦੀ ਬੇਅਦਬੀ ਕਾਂਡ ਨੇ ਦਿਤੀਆਂ ਅੱਖਾਂ ਖੋਲ੍ਹ।
ਖੁਲ੍ਹਦਾ-ਖੁਲ੍ਹਦਾ ਖੁੱਲ੍ਹ ਗਿਆ ਢੋਲ ਦਾ ਸੀ ਹੁਣ ਪੋਲ
ਇਕ ਕੁੰਨਬੇ ਦਾ ਕਬਜ਼ਾ ਸੋਚਣ ਦੀ ਹੈ ਗੱਲ
ਮਿਲ ਬੈਠ ਕੇ ਕਰਨਾ ਪਊਗਾ ਇਸ ਦਾ ਕੋਈ ਹੱਲ।
ਇਕ ਮੰਚ ਤੇ ਇਕੱਠੇ ਹੋਣ ਦੀ ਅਤੀ ਜ਼ਰੂਰੀ ਲੋੜ
ਤਾਂ ਕਿ ਲਭੀਏ ਏਸ ਮੁਸ਼ਕਲ ਦਾ ਪੱਕਾ ਕੋਈ ਤੋੜ।
ਕਮੇਟੀ ਕਰਾਉਣੀ ਪਵੇਗੀ ਸਿਆਸੀ ਲੋਕਾਂ ਕੋਲੋ ਆਜ਼ਾਦ
ਤਾਂ ਕਿ ਹੋਰ ਨਾ ਕਰ ਸਕੇ ਕੋਈ ਵੀ ਸਿੱਖੀ ਨੂੰ ਬਰਬਾਦ।
ਚੁਣ ਕੇ ਭੇਜਣੇ ਪੈਣਗੇ ਜੋ ਹੋਣਗੇ ਸਿਆਸਤ ਤੋਂ ਦੂਰ
ਸੇਵਾ ਭਾਵਨਾ ਅਤੇ ਸਿੱਖੀ ਦੇ ਗੁਣ ਵੀ ਦੇਖਣੇ ਹੋਣਗੇ ਜ਼ਰੂਰ।
ਆਪਣਾ-ਆਪਣਾ ਸੋਚਣਾ ਸਭ ਦਾ ਨਿੱਜੀ ਅਧਿਕਾਰ
ਨਸੀਬ ਕਲੌੜੀਏ ਵਾਲੇ ਦਾ ਪਰ ਇਹ ਆਪਣਾ ਵਿਚਾਰ।

*ਪ੍ਰਿੰ: ਨਸੀਬ ਸਿੰਘ 'ਸੇਵਕ'*
*9465216530*

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**
ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

ਮਿਸ. ਅਪਿੰਦਰਜੀਤ ਕੌਰ ਅੱਪੂ ਦੀ ਪਹਿਲੀ ਮਿੱਠੜੀ ਯਾਦ 'ਚ (27.01.2019) ਭਾਈ ਜਸਬੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲੇ ਗੁਰਬਾਣੀ ਦਾ ਮਨੋਹਰ ਕੀਰਤਨ ਕਰਦੇ ਹੋਏ।



ਪ੍ਰਿੰ: ਨਸੀਬ ਸਿੰਘ ਸੇਵਕ ਵਲੋਂ ਆਪਣੀ ਸਪੁੱਤਰੀ ਸਵ: ਅਪਿੰਦਰਜੀਤ ਕੌਰ ਅੱਪੂ ਦੇ ਜੀਵਨ ਅਧਾਰਤ ਲਿਖੀ ਪੁਸਤਕ ..... 'ਤੇ ਆਖ਼ਰ ਅੱਪੂ ਤੁਰ ਗਈ ਦਾ ਲੋਕ ਅਰਪਨ ਕਰਦੇ ਹੋਏ ਭਾਈ ਜਸਬੀਰ ਸਿੰਘ ਰਾਗੀ, ਜਸਪਾਲ ਸਿੰਘ ਕੰਵਲ ਸੰਪਾਦਕ ਅਤੇ ਹੋਰ



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/-   ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 110 ਸਾਲ 10   6 ਫਰਵਰੀ 2019 (ਮਾਸਿਕ, ਪੰਜਾਬੀ)   ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105*, IFSC Code: SBIN0050435swift, *ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਸਿੱਖ ਕੌਮ ਦੀ ਬੇਹਤਰੀ ਲਈ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਸਿਆਸਤ ਤੋਂ ਬਿਲਕੁਲ ਹੀ ਨਿਰਲੇਪ ਹੋਣੀ ਚਾਹੀਦੀ ਹੈ ਅਤੇ ਕਿਸੇ ਵੀ ਚੋਣ ਨਿਸ਼ਾਨ ਜੋ ਕਿਸੇ ਸਿਆਸੀ ਪਾਰਟੀ ਦਾ ਹੋਵੇ ਉਸ 'ਤੇ ਚੋਣ ਨਹੀਂ ਲੜੀ ਜਾਣੀ ਚਾਹੀਦੀ।

*ਪ੍ਰਿੰ: ਨਸੀਬ ਸਿੰਘ ਸੇਵਕ*
*9465216530*

ਅੰਗਰੇਜ਼ਾਂ ਦੀ ਸਿਆਸੀ ਚਾਲ ਦੁਆਰਾ ਬਣਾਈ ਗਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਅੱਜ ਪੂਰੀ ਤਰ੍ਹਾਂ ਸਿਆਸਤ ਦੀ ਜਕੜ ਵਿੱਚ ਆ ਚੁੱਕੀ ਹੈ ਅਤੇ ਇਹ ਸਿਆਸਤ ਵਿੱਚ ਏਨੀ ਕੁ ਉਲਝ ਚੁੱਕੀ ਹੈ ਕਿ ਇਹ ਆਪਣੀ ਹੋਂਦ ਭੁਲਾ ਕੇ ਸਿਰਫ਼ ਇਕ ਰਾਜਸੀ ਪਾਰਟੀ ਦੀ ਕਠਪੁਤਲੀ ਬਣ ਕੇ ਰਹਿ ਗਈ ਹੈ। ਉਹ ਰਾਜਸੀ ਅਕਾਲੀ ਦਲ ਇਸ ਨੂੰ ਹਰ ਇੱਕ ਕਾਰਜ ਲਈ ਆਪਣੀਆਂ ਉਂਗਲਾਂ 'ਤੇ ਨਚਾ ਰਿਹਾ ਹੈ। ਜੇ ਇਹ ਕਹਿ ਲਿਆ ਜਾਵੇ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਜ ਵਿਚਾਰੀ ਬਣ ਕੇ ਰਹਿ ਗਈ ਤਾਂ ਇਸ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ। ਉਰਦੂ ਦੇ ਕਿਸੇ ਸ਼ਾਇਰ ਨੇ ਲਿਖਿਆ ਇਹ ਸ਼ੇਅਰ ਇਸ 'ਤੇ ਪੂਰੀ ਤਰ੍ਹਾਂ ਢੁੱਕਦਾ ਹੈ ਜਿਵੇਂ

**ਹਮ ਤਮਾਸ਼ਾ ਬਨੇ, ਹਮ ਖਿਲੌਨਾ ਬਨੇ**
**ਤੇਰੀ ਮਹਿਫ਼ਲ ਮੇਂ ਨਾ ਜਾਨੇ ਹਮ ਕਿਆ ਕਿਆ ਬਨੇ**

ਪਿਛਲੇ ਲਗਭਗ ਤਿੰਨ ਦਹਾਕਿਆਂ ਤੋਂ ਹਾਲਾਤ ਬਿਲਕੁਲ ਅਜੇਹੇ ਹੀ ਬਣ ਚੁੱਕੇ ਹਨ। ਜਥੇਦਾਰ ਗੁਰਚਰਨ ਸਿੰਘ ਟੌਹੜਾ ਵੱਡੇ ਕੱਦ ਦੇ ਧਾਰਮਿਕ ਤੇ ਸਿਆਸੀ ਲੀਡਰ ਸਨ। ਉਨ੍ਹਾਂ ਨੇ ਕੁੱਲ ਮਿਲਾਕੇ 27 ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਕੀਤੀ। ਉਨ੍ਹਾਂ ਦੀ ਪ੍ਰਧਾਨਗੀ ਦੌਰਾਨ ਇੱਕਾ-ਦੁੱਕਾ ਘਟਨਾਵਾਂ ਨੂੰ ਛੱਡ ਕੇ ਕਾਫ਼ੀ ਕੁਝ ਠੀਕ ਚਲਿਆ। ਉਨ੍ਹਾਂ ਦੀ ਮੌਤ ਤੋਂ ਬਾਅਦ ਤਾਂ ਅਜੇਹਾ ਦੌਰ ਆ ਗਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਹਾਲਾਤ ਅਤੀ ਤਰਸਯੋਗ ਬਣ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਸਮੇਤ ਸ੍ਰੀ ਅਕਾਲ ਤਖਤ ਸਾਹਿਬ ਦਾ ਜਥੇਦਾਰ ਲਫਾਫੇ ਰਾਹੀਂ ਆਉਣ ਲੱਗੇ ਅਤੇ ਉਸ ਲਿਫ਼ਾਫੇ ਵਾਲੇ ਦੇ ਆਖੇ ਹਰ ਕੰਮ ਕਰਦੇ ਰਹੇ। ਨਾਲ-ਨਾਲ ਆਪਣੀਆਂ ਰੋਟੀਆਂ ਵੀ ਸੇਕਦੇ ਰਹੇ। ਬਸ ਉਨ੍ਹਾਂ ਦੀ ਮੁੱਖ ਡਿਊਟੀ ਸੀ ਆਪਣੇ ਆਕਾ ਦਾ ਹਰ ਇਸ਼ਾਰਾ ਸਮਝਕੇ ਤੁਰੰਤ ਉਸ 'ਤੇ ਅਮਲ ਕਰਨਾ, ਇਸ ਨਾਲ ਕੌਮ ਦਾ ਚਾਹੇ ਜੋ ਮਰਜ਼ੀ ਨੁਕਸਾਨ ਹੋ ਜਾਵੇ । ਮੁਕਦੀ ਗੱਲ ਉਹ ਇਸ ਦੀ ਬਦੌਲਤ ਮਨ ਮਰਜ਼ੀਆਂ ਕਰਦੇ ਰਹੇ ਤੇ ਜਦੋਂ ਵੀ ਕੋਈ ਤਿੜ-ਫਿੜ ਕੀਤੀ ਨਾਲ ਦੀ ਨਾਲ ਘਰ ਭੇਜ ਦਿੱਤੇ ਜਾਂਦੇ ਰਹੇ। ਇਸ ਸਭ ਕੁਝ ਜੱਗ-ਜਾਹਰ ਹੈ।

ਜੇ ਮੁੱਦੇ ਦੀ ਗੱਲ ਕਰੀਏ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਸਲ ਉਦੇਸ਼ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੇ ਨਾਲ-ਨਾਲ ਇਸ ਦੇ ਅਧੀਨ ਆਉਂਦੇ ਗੁਰਦੁਆਰਿਆਂ ਦੀ ਸਹੀ ਅਰਥਾਂ ਵਿੱਚ ਦੇਖ ਭਾਲ ਕਰਨੀ ਹੈ ਪਰ ਖ਼ੇਦ ਇਸ ਗੱਲ ਦਾ ਹੈ ਕਿ ਪਹਿਲੇ ਕੁਝ ਦਹਾਕਿਆਂ ਨੂੰ ਛੱਡ ਕੇ ਬਾਕੀ ਸਮੇਂ ਦੌਰਾਨ ਇਹ ਅਸਲ ਮੁੱਦੇ ਤਿਆਗ ਕੇ ਇਕ ਪ੍ਰਾਈਵੇਟ ਲਿਮਟਿਡ ਕੰਪਨੀ ਵਜੋਂ ਕੰਮ ਕਰਦੀ ਜਾਪਦੀ ਹੈ। ਜੇ ਸਿਰਫ ਅਕਾਲੀ ਦਲ ਦਾ ਹੀ ਸਬੰਧ ਰਹਿੰਦਾ ਤਾਂ ਮਨ ਵੀ ਸਕਦੇ ਹਾਂ ਪਰ ਹੁਣ ਤਾਂ ਸਿਰਫ਼ ਤੇ ਸਿਰਫ ਇਕ ਪਰਿਵਾਰ ਦਾ ਪੂਰੀ ਤਰ੍ਹਾਂ ਕਾਬਜ਼ ਹੋਣਾ ਅਤਿ ਮੰਦਭਾਗਾ ਹੈ ਤੇ ਆਮ ਸਿੱਖ ਤੇ ਕਮੇਟੀ ਮੈਂਬਰ ਤੇ

ਪ੍ਰਧਾਨ ਸਭ ਹੱਸ ਕੇ ਪ੍ਰਵਾਨ ਕਰੀ ਜਾ ਰਹੇ ਹਨ। ਚਲੋ ਪ੍ਰਧਾਨ ਤੇ ਮੈਂਬਰ ਨੇ ਤਾਂ ਪ੍ਰਵਾਨ ਕਰਨਾ ਹੀ ਹੈ ਕਿਉਂਕਿ ਉਨ੍ਹਾਂ ਸਮੇਤ ਉਨ੍ਹਾਂ ਦੇ ਪਰਿਵਾਰਾਂ ਨੂੰ ਨੌਕਰੀਆਂ ਸਮੇਤ ਹੋਰ ਸਹੂਲਤਾਂ ਮਿਲ ਰਹੀਆਂ ਹਨ ਪਰ ਵਿਚਾਰਾ ਸਿੱਖ ਤਾਂ ਅਜੇਹੀ ਹਾਲਤ ਵਿੱਚ ਤਮਾਸ਼ਾ ਵੇਖਣ ਤੋਂ ਬਿਨਾਂ ਕੁਝ ਕਰ ਵੀ ਨਹੀਂ ਜਕਦਾ। ਜੋ ਬੋਲਦਾ ਹੈ ਉਹ ਨਤੀਜੇ ਭੁਗਤਾਦਾ ਹੈ। 2015 ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੇ ਮਾਮਲੇ ਵਿੱਚ ਇਸ ਵੱਡੇ ਢੋਲ ਦੀ ਪੋਲ ਖੁਲ ਗਈ ਤੇ ਤੇ ਕਈ ਸਾਰੇ ਟਕਸਾਲੀ ਜੋ ਵੱਖ ਹੋ ਗਏ ਹਨ ਤੇ ਪਹਿਲਾਂ ਇਹ ਅਨੰਦ ਭੋਗਦੇ ਰਹੇ ਹਨ ਹੁਣ ਹੁੱਬ-ਹੁੱਬ ਕੇ ਇਹ ਸਭ ਕੁਝ ਦਸਦੇ ਹਨ। ਜੇ ਸਾਰੀਆਂ ਗੱਲਾਂ ਛੱਡ ਦਈਏ ਤੇ ਸਿਰਫ ਰਾਮ ਰਹੀਮ ਦੇ ਮਾਫੀਨਾਮੇ ਵਾਲੀ ਗੱਲ ਕਰੀਏ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਇਕ ਸਵਾਲ ਪੁਛਣਾ ਬਣਦਾ ਹੈ ਕਿ ਇਕ ਅਜੇਹੇ ਅਤਿ ਦੇ ਭੈੜੇ ਵਿਅਕਤੀ (ਜੋ ਕਿ ਬਲਾਤਕਾਰ ਤੇ ਕਤਲ ਦੇ ਮਮਲੇ ਵਿੱਚ ਜੇਲ੍ਹ ਵਿੱਚ ਹੀ ਰਹੇਗਾ) ਨੂੰ ਅਕਾਲ ਤਖ਼ਤ ਸਾਹਿਬ ਤੋਂ ਬਿਨ ਮੰਗੇ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਸਾਂਗ ਰਚਾਉਣ ਸੰਬੰਧੀ ਮੁਆਫ਼ੀ ਦਿੱਤੀ ਗਈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਸ ਖੁਸ਼ੀ 'ਚ ਤੇ ਕਿਸ ਅਧਿਕਾਰ ਨਾਲ 92 ਲੱਖ ਦੇ ਇਸ਼ਤਿਹਾਰ ਦਿੱਤੇ ਸਨ। ਇਹੀ ਇਕ ਪ੍ਰਸ਼ਨ ਦਾ ਜਵਾਬ ਹੀ ਸਾਰੇ ਪ੍ਰਧਾਨਾਂ ਦਾ ਉਤਰ ਹੋਵੇਗਾ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੂਰੀ ਤਰ੍ਹਾਂ ਨਾਲ ਇੱਕ ਅਕਾਲੀ ਪਰਿਵਾਰ ਦੇ ਅਧੀਨ ਹੈ ਤੇ ਉਹੀ ਇਸ ਨੂੰ ਰਿਮੋਟ ਨਾਲ ਚਲਾ ਰਿਹਾ ਹੈ। ਸਿੱਖ ਕੌਮ ਹੋਰ ਕੀ ਆਸ ਰੱਖ ਸਕਦੀ ਹੈ ?

ਮੁੱਕਦੀ ਗੱਲ ਇਹ ਹੈ ਕਿ ਅਜੇਹੇ ਹਾਲਤਾਂ ਵਿੱਚ ਕੌਮ ਦੀ ਬੇੜੀ ਡੁਬਦੀ-ਡੁਬਦੀ ਆਖ਼ਰ ਡੁੱਬ ਜਾਵੇਗੀ। ਸੋ ਕੌਮ ਦੇ ਸੂਝਵਾਨ ਵਿਦਵਾਨਾਂ ਤੇ ਸਿਆਣੇ ਲੋਕਾਂ ਨੂੰ ਇਸ ਗੰਭੀਰ ਮੁੱਦੇ ਦੇ ਹੱਲ ਲਈ ਕੁਝ ਨਾ ਕੁਝ ਜ਼ਰੂਰ ਸੋਚਣਾ ਪਵੇਗਾ। ਅਸੀਂ ਇਹ ਸਮਝਦੇ ਹਾਂ ਕਿ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੀ ਗੱਲ ਇਕ ਪਾਸੇ ਕਰਕੇ ਸਭ ਤੋਂ ਪਹਿਲੀ ਲੋੜ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿਆਸਤ ਦੇ ਮੱਕੜ ਜਾਲ ਵਿਚੋਂ ਮੁਕਤ ਕਰਵਾਇਆ ਜਾਵੇ ਖਾਸ ਕਰਕੇ ਅਕਾਲੀ ਦਲ ਦੇ ਇਕ ਪਰਿਵਾਰ ਪਾਸੋਂ। ਇਹ ਕੰਮ ਏਨਾ ਸੌਖਾ ਵੀ ਨਹੀਂ ਹੈ ਇਸ ਦੇ ਮੁੱਖੀ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹਨ ਤੇ ਇਹ ਤਾਕਤਵਰ ਵੀ ਐਨਾ ਹੈ ਕਿ ਜੋ ਵੀ ਇਸ ਨਾਲ ਟੱਕਰ ਲੈਂਦਾ ਹੈ ਉਹ ਆਪ ਹੀ ਖਤਮ ਹੋ ਜਾਂਦਾ ਹੈ। ਇਸ ਵਾਸਤੇ ਸੁਚੇਤ ਵਰਗ ਨੂੰ ਮੋਹਰੀ ਰੋਲ ਅਦਾ ਕਰਨਾ ਪਵੇਗਾ ਆਉਣ ਵਾਲੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਚੋਣਾਂ ਵਿੱਚ ਅਜੇਹੇ ਬੁਧੀਜੀਵੀ ਤੇ ਸੇਵਾ ਭਾਵਨਾ ਵਾਲੇ ਨੂੰ ਹੀ ਵੋਟ ਪਾਉਣੀ ਚਾਹੀਦੀ ਹੈ। ਕਿਸੇ ਵੀ ਪਾਰਟੀ ਦੇ ਰਾਜਸੀ ਲੀਡਰ ਨੂੰ ਵੋਟ ਨਹੀਂ ਪਾਉਣੀ ਚਾਹੀਦੀ ਹੈ। ਜੋ ਅਕਾਲੀ ਦਲ ਦੇ ਚੋਣ ਨਿਸ਼ਾਨ 'ਤੇ ਚੋਣ ਲੜ ਰਿਹਾ ਹੋਵੇ ਉਸ ਨੂੰ ਤਾਂ ਡੰਕੇ ਦੀ ਚੋਟ 'ਤੇ ਨਿਕਾਰ ਦੇਣਾ ਚਾਹੀਦਾ ਹੈ। ਵੈਸੇ ਚਾਹੀਦਾ ਦਾ ਤਾਂ ਇਹ ਹੈ ਜੋ ਸਿੱਖ ਕਿਸੇ ਵੀ ਰਾਜਸੀ ਪਾਰਟੀ ਦੇ ਮੈਂਬਰ ਜਾਂ ਲੀਡਰ ਹੈ ਉਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਲੜਨੀ ਹੀ ਨਹੀਂ ਚਾਹੀਦੀ। ਵੈਸੇ ਤਾਂ ਸਿਰਫ ਅਕਾਲੀ ਦਲ ਹੀ ਅਪਣਾ ਜਨਮ ਸਿੱਧ ਅਧਿਕਾਰ ਸਮਝਦਾ ਹੈ ਕਿ ਉਹੀ ਸਿਰਫ ਚੋਣ ਆਪਣੇ ਨਿਸ਼ਾਨ ਤੇ ਲੜੇਗਾ ਹੋਰ ਕਿਸੇ ਨੂੰ ਲੜਨ ਹੀ ਨਹੀਂ ਦਿੰਦਾ। ਅਸੀਂ ਸਮਝਦੇ ਹਾਂ ਕਿ ਜੇ ਅਸੀਂ ਬਾਬੇ ਨਾਨਕ ਦੇ ਸੱਚੇ ਸੇਵਕ ਹਾਂ, ਸਿੱਖ ਕੌਮ ਦਾ ਭਲਾ ਲੋਚਦੇ ਹਾਂ, ਬਾਬੇ ਨਾਨਕ ਵਾਲੀ ਸਿੱਖੀ ਚਾਹੁੰਦੇ ਹਾਂ ਤਾਂ ਸਭ ਤੋਂ ਪਹਿਲਾ ਕੰਮ ਇਹੀ ਕੀਤਾ ਜਾਵੇ ਕਿ ਕਿਸੇ ਵੀ ਪਾਰਟੀ ਦੇ ਮੈਂਬਰ/ਲੀਡਰ ਨੂੰ ਵੋਟ ਬਿਲਕੁਲ ਨਾ ਪਾਈ ਜਾਵੇ ਸਗੋਂ ਸੱਚੇ-ਸੁੱਚੇ, ਪੜ੍ਹੇ ਲਿਖੇ ਵਿਦਵਾਨ ਸਿੱਖ ਨੂੰ ਹੀ ਵੋਟ ਪਾਵੇ ਜੋ ਕੌਮ ਲਈ ਸੇਵਾ ਭਾਵਨਾ ਰੱਖਦਾ ਹੋਵੇ। ਪਰ ਅਜੇਹਾ ਹੋਣਾ ਅਤੀ ਅਸੰਭਵ ਹੈ ਕਿਉਂਕਿ ਅਸੀਂ ਲੋਕ ਕਿਸੇ ਨਾ ਕਿਸੇ ਪਾਰਟੀ ਨਾਲ ਜੁੜਦੇ ਹੋਏ ਹਾਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿੱਚ ਵੀ ਆਮ ਚੋਣਾਂ ਵਰਗੇ ਤੌਰ ਤਰੀਕੇ

ਅਪਣਾਏ ਜਾਂਦੇ ਹਨ। ਨਸ਼ੇ, ਸ਼ਰਾਬ, ਪੈਸਾ ਖ਼ੂਬ ਵੰਡਿਆ ਜਾਂਦਾ ਹੈ ਤੇ ਚੋਣ ਜਿੱਤ ਕੇ ਕੀ-ਕੀ ਕਰਦਾ ਹੈ ਉਹ ਦੱਸਣ ਦੀ ਲੋੜ ਨਹੀਂ।

2011 ਦੀਆਂ ਚੋਣਾਂ ਵਿੱਚ ਵੇਖਿਆ ਗਿਆ ਭਈਏ ਪੀਲੇ ਪੱਟਕੇ ਬੰਨ੍ਹ ਕੇ ਵੋਟਾਂ ਪਾ ਰਹੇ ਸਨ। ਲੱਖ ਲਾਹਨਤ ਹੈ ਅਜੇਹੀ ਹਰਕਤ ਨੂੰ। ਇਖ਼ਲਾਕ ਤੋਂ ਏਨਾ ਡਿੱਗ ਜਾਣਾ ਸਿੱਖੀ ਲਈ ਬਹੁਤ ਹੀ ਘਾਤਕ ਹੈ।

ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲ ਤਖਤ ਉਤੇ ਇਕੋ ਪਰਿਵਾਰ ਦਾ ਮੁਕੰਮਲ ਕਬਜ਼ਾ ਹੋਣਾ ਸਿੱਖ ਕੌਮ ਲਈ ਇਕ ਬਹੁਤ ਵੱਡਾ ਚੈਲੰਜ ਹੈ। ਪੂਰੀ ਦੁਨੀਆਂ ਵਿੱਚ ਸਿੱਖ ਬੈਠੇ ਹਨ। ਬਹੁਤ ਧਨਾਢ ਹਨ, ਵੱਡੇ-ਵੱਡੇ ਕਾਰੋਬਾਰੀ ਵੀ ਹਨ ਬਹੁਤ ਸਾਰੇ ਪੜ੍ਹੇ-ਲਿਖੇ ਸਿੱਖ ਵਿਦਵਾਨ ਵੀ ਹਨ ਪਰ ਫਿਰ ਵੀ ਇਹ ਸਮਝ ਨਹੀਂ ਆਉਂਦੀ ਕਿ ਦੋ ਆਜ਼ਾਦ ਸੰਸਥਾਵਾਂ ਨੂੰ ਇਕੋ ਕੁੰਨਬੇ ਦੇ ਗੁਲਾਮ ਕਿਵੇਂ ਸਹਿਣ ਕੀਤਾ ਹੋਇਆ ਹੈ। ਇਸ ਸਮੁੱਚੀ ਸਿੱਖ ਕੌਮ ਲਈ ਸੋਚਣ ਵਾਲੀ ਗੱਲ ਹੈ। ਤੇ ਇਸ ਤੋਂ ਛੁਟਕਾਰਾ ਅਤੀ ਜ਼ਰੂਰੀ ਹੈ। ਕਿਤੇ ਅਜੇਹਾ ਨਾ ਹੋਵੇ ਮਹੰਤ ਨਰੈਣੂ ਵਾਲਾ ਇਤਿਹਾਰ ਮੁੜ ਦੁਹਰਾਉਣਾ ਪਵੇ ਅਤੇ ਹਜ਼ਾਰਾਂ ਜਾਨਾਂ ਗੁਆਣੀਆਂ ਪੈਣ। ਸੋ ਬੇਹਤਰ ਇਹੀ ਹੋਵੇਗਾ ਕਿ ਆਉਣ ਵਾਲੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿੱਚ ਸੋਚ ਸਮਝ ਕੇ ਸੂਝਵਾਨ ਤੇ ਸੇਵਾ ਭਾਵਨਾਂ ਵਾਲੇ ਪੜ੍ਹੇ ਲਿਖੇ ਉਮੀਦਵਾਰਾਂ ਨੂੰ ਹੀ ਵੋਟਾਂ ਪਾ ਕੇ ਸ਼੍ਰੋ.ਗੁ.ਪ੍ਰ.ਕਮੇਟੀ ਦੇ ਮੈਂਬਰ ਵਜੋਂ ਭੇਜਿਆ ਜਾਵੇ। ਇਸ ਵਾਸਤੇ ਸੂਝਵਾਨ ਲੋਕਾਂ, ਵਿਦਵਾਨਾਂ, ਵੱਖ-ਵੱਖ ਜਥੇਬੰਦੀਆਂ ਆਦਿ ਨੂੰ ਇਕ ਮੰਚ 'ਤੇ ਇਕੱਠੇ ਹੋਣਾ ਬਹੁਤ ਹੀ ਜ਼ਰੂਰੀ ਹੈ ਅਤੇ ਸਿਆਸਤ ਰਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇਣਾਂ ਉਪਰੰਤ ਸਹੀ ਲੋਕਾਂ ਦੇ ਹੱਥਾਂ ਵਿੱਚ ਵਾਗਡੋਰ ਦਿੱਤੀ ਜਾਵੇ। ਜਿਸ ਨੂੰ ਸਾਰੇ ਮੈਂਬਰਾਂ ਵਲੋਂ ਕਿਸੇ ਯੋਗ ਵਿਅਕਤੀ ਨੂੰ ਪ੍ਰਧਾਨ ਬਣਾਇਆ ਜਾਵੇ ਅਤੇ ਇਕ ਟੀਮ ਵਜੋਂ ਕੌਮ ਦੀ ਸੇਵਾ ਕੀਤੀ ਜਾਵੇ। ਜੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬਾਕੀ ਦੇ ਤਖਤਾਂ ਦੀ ਗੱਲ ਕਰੀਏ ਤਾਂ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਇਹ ਵੀ ਇੱਕ ਤਰ੍ਹਾਂ ਦੇ ਗੁਲਾਮ ਹਨ ਪਰ ਅਸਲ ਮਾਅਨਿਆਂ ਵਿੱਚ ਇਹ ਕੌਮ ਦੇ ਉੱਚੇ ਅਹੁੱਦੇ ਦੇ ਮਾਲਕ ਹਨ। ਸੋ ਚਾਹੀਦਾ ਤਾਂ ਇਹ ਹੈ ਕਿ ਇਹ ਬਿਲਕੁਲ ਹੀ ਸੁਤੰਤਰ ਹੋਣ ਪਰ ਏਦਾਂ ਹੈ ਨਹੀਂ। ਪੰਜੇ ਤਖ਼ਤਾਂ ਦਾ ਅਧਿਕਾਰ ਆਪਣਾ ਹੀ ਇਕ ਥਾਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਣਾ ਚਾਹੀਦਾ ਹੈ ਅਤੇ ਇਨ੍ਹਾਂ ਦੀ ਸੁਪਰੀਮੋ ਪਾਵਰ ਇਨ੍ਹਾਂ ਪਾਸ ਹੀ ਰਹਿਣੀ ਚਾਹੀਦੀ ਹੈ। ਸੋ ਇਹ ਪੰਜ ਮਹਾਨ ਹਸਤੀਆਂ ਆਪ ਹੀ ਮਿਲ ਬੈਠ ਕੇ ਹਰ ਪੰਜ ਸਾਲ ਬਾਅਦ ਸਰਬ ਖਾਲਸਾ ਸੱਦ ਕੇ ਨਵੇਂ ਜਥੇਦਾਰਾਂ ਦੀ ਚੋਣ ਕਰ ਸਕਣ। ਇਹ ਸਿਲਸਲਾ ਪੰਜ ਸਾਲ ਬਾਅਦ ਫੇਰ ਇਸੇ ਤਰ੍ਹਾਂ ਚਲਦਾ ਰਹੇ। ਇਕ ਵਾਰੀ ਜਥੇਦਾਰ ਬਣਿਆ ਦੂਜੀ ਵਾਰੀ ਨਾ ਬਣਾਇਆ ਜਾਵੇ। ਜਥੇਦਾਰਾਂ ਦੀ ਚੋਣ ਦੇ ਹੋਰ ਵੀ ਵਧੀਏ ਤਰੀਕੇ ਚੁਣੇ ਜਾ ਸਕਦੇ ਹਨ ਜਿਵੇਂ ਪਹਿਲਾਂ ਵੱਖ-ਵੱਖ ਵਿਦਵਾਨਾਂ ਤੋਂ ਉਨ੍ਹਾਂ ਦਾ ਬਾਇਓਡਾਟਾ ਮੰਗਵਾਕੇ ਉਸ ਨੂੰ ਆਮ ਲੋਕਾਂ ਪਾਸ ਉਨ੍ਹਾਂ ਦੀ ਰਾਏ ਮੰਗੀ ਜਾਵੇ। ਫਿਰ ਉਨ੍ਹਾਂ ਦੀ ਮੈਰਿਟ ਤਿਆਰ ਕੀਤੀ ਜਾਵੇ ਅਤੇ ਇਸ ਨੂੰ ਲੋਕਾਂ ਦੀ ਕਚਹਿਰੀ ਭਾਵ ਸਰਬਤ ਖਾਲਸਾ ਦੇ ਸਾਹਮਣੇ ਰੱਖਿਆ ਜਾਵੇ ਅਤੇ ਚੋਣ ਕੀਤੀ ਜਾਵੇ। ਤਖ਼ਤਾਂ ਦੇ ਜਥੇਦਾਰਾਂ ਨੂੰ ਚੁਨਣ ਤੇ ਅਹੁੱਦੇ ਤੋਂ ਸਮੇਂ ਤੋਂ ਪਹਿਲਾਂ ਹਟਾਉਣ ਦੀ ਜਿਮੇਂਵਾਰੀ ਸਰਬੱਤ ਖਾਲਸੇ ਰਾਹੀਂ ਹੀ ਹੋਵੇ। ਜੇ ਕੋਈ ਅਜੇਹਾ ਤਰੀਕਾ ਵਰਤੋਂ ਵਿੱਚ ਆ ਜਾਵੇ ਤਾਂ ਤਖ਼ਤਾਂ ਦੇ ਜਥੇਦਾਰਾਂ ਦੀ ਨਿਯੁਕਤੀ ਉਪਰੰਤ ਉਨ੍ਹਾਂ ਵਲੋਂ ਲਏ ਜਾਂਦੇ ਫੈਸਲਿਆਂ ਤੇ ਕੋਈ ਨੁਕਤਾਚੀਨੀ ਨਹੀਂ ਹੋ ਸਕੇਗੀ ਤੇ ਆਮ ਸਿੱਖਾਂ ਨੂੰ ਵੀ ਖੁਸ਼ੀ ਹੋਵੇਗੀ ਕਿ ਜਥੇਦਾਰਾਂ ਦੀ ਚੋਣ ਉਨ੍ਹਾਂ ਦੀ ਸਹਿਮਤੀ ਨਾਲ ਹੋਵੇਗੀ। ਇਸ ਤਰ੍ਹਾਂ ਇਸ ਧਾਰਮਿਕ ਸਰਵਉੱਚ ਪਦਵੀ ਨੂੰ ਰਾਜਨੀਤੀ ਦੀ ਗੁਲਾਮੀ ਤੋਂ ਮੁਕਤੀ ਮਿਲ ਸਕੇਗੀ ਤੇ ਇਹ ਆਜ਼ਾਦ ਤੌਰ 'ਤੇ ਨਿਰਪੱਖ ਹੋ ਕੇ ਫੈਸਲੇ ਲੈ ਸਕਣਗੇ।

—0—

ਲੜੀਵਾਰ
ਕਿਸ਼ਤ 33

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

## ਸ੍ਰੀ ਗੁਰੂ ਦਸਮੇਸ਼ ਜੀ ਨੇ ਗੜ੍ਹੀ ਵਿੱਚੋਂ ਤੀਰਾਂ ਦੀ ਵਰਖਾ ਵਰਸਾਉਣੀ

ਮੀਂਹ ਵੱਸਿਆ ਸੌਣ ਦੀ ਝੜੀ ਲੱਗੀ,
ਤੀਰ ਸਤਿਗੁਰੂ ਨੇ ਐਕੁਰ ਛੱਡ ਦਿੱਤੇ।
ਸੱਰਰ ਸੱਰਰ ਦੀ ਪੈ ਆਵਾਜ਼ ਆਵੇ,
ਵਿੰਨ੍ਹ ਚੀਰ ਸਰੀਰ ਤੇ ਹੱਡ ਦਿੱਤੇ।
ਰੁਧਰ ਧਾਰ ਪਰਨਾਲਿਆਂ ਵਾਂਗ ਚੱਲਦੀ,
ਅੰਗ ਅੰਗ ਤੋਂ ਅੰਗ ਕਰ ਅੱਡ ਦਿੱਤੇ।
ਤੀਰ ਮਾਰ ਦੇ ਐਂਚ ਨਿਸ਼ਾਨਿਆਂ 'ਤੇ,
ਵਾੜ ਸੱਪ ਵਾਕਰ ਕੰਨ ਖੱਡ ਦਿੱਤੇ।
ਟੁੱਟੇ ਜੋੜ ਸਰੀਰ ਦੇ ਜੋੜ ਦਿੱਤੇ,
ਮੇਖਾਂ ਵਾਂਗ ਹਰ ਅੰਗ ਵਿੱਚ ਗੱਡ ਦਿੱਤੇ।
ਲਥੜ ਪਥੜ ਹਨ ਖਾਕ ਦੇ ਵਿੱਚ ਹੋਏ,
ਕਰ ਖ਼ੂਨ ਅੰਦਰ ਗੱਡ ਮੱਡ ਦਿੱਤੇ।
ਖਾਲ ਖ਼ੂਨ ਦੇ ਖੇਤ ਸੈਰਾਬ ਕਰਦੇ,
ਨੱਕੇ ਨਾਕਿਆਂ ਨੇ ਮਨੋ ਵੱਢ ਦਿੱਤੇ।
ਧਾਰ ਲਹੂ ਦੀ ਢਿੱਡਾਂ ਵਿੱਚ ਪੌਣ ਖਾਤਿਰ,
ਦੇਖੋ ਮੂੰਹ ਕਲਜੋਗਣਾਂ ਅੱਡ ਦਿੱਤੇ।
ਪਈਆਂ ਭਾਜੜਾਂ ਸੂਰਮੇ ਜਾਣ ਭੱਜੇ !
ਛਾਈਆਂ ਦਹਿਸ਼ਤਾਂ ਖੇਤ 'ਚੋਂ ਕੱਢ ਦਿੱਤੇ।
ਕਰਾਮਾਤ ਨੂੰ 'ਕੇਸਰੀ' ਮਾਤ ਪਾਇਆ,
ਕਰਤਬ ਨਾਲ ਦਲ ਦਲਾਂ ਦੇ ਵੱਢ ਦਿੱਤੇ।

---

*ਖ੍ਵਾਜਾ ਦੁਰਯੋ ਲਖਿਕੈ ਗਤਿ ਤਾਂਹਿ ਹੁਇ ਗੈਰਤ ਖਾਨ ਕਰਿ ਚਪਲਾਈ। ਕੋਟ ਦਿਵਾਰ ਕੋ ਆਵਨ ਲਾਗ ਪਰਯੋ ਜਹਿ ਨਾਹਰ ਖਾਂ ਅਗਵਾਈ। ਸ਼੍ਰੀ ਗੁਰ ਡੀਠ ਪਰਯੋ ਤਬਿਹੂੰ ਤਤਕਾਲ ਹੀਤੀਰ ਲੈ ਜੇਹ ਧਸਾਈ। ਐਂਚਤਿ ਛੋਰ ਦਯੋ ਸਰ ਘੋਰ ਗਯੋ ਅਰਿ ਓਰ ਦਯੋ ਉਥਲਾਈ। ਦ੍ਵੈ ਸਰਦਾਰ ਹਤੇ ਜਬਿ ਯੌਂ ਤਬਿ ਸਾਯੋ ਦਿਵਾਰ ਕੋ ਤਯਾਗਤਿ ਨਾਂਹੀ। ਕਾਇਰ ਹ੍ਵੈ ਥਿਰ ਹੋਤਿ ਭਏ ਨਹਿ ਆਇ ਸਕੈ ਸੁ ਮਦਾਨ ਕੇ ਮਾਂਹੀ। ਔਰ ਦਿਸ਼ਾ ਗਨ ਸ਼ੱਤ੍ਰ ਬਿਲੋਕਤਿ ਬਾਨਨ ਕੀ ਬਰਖਾ ਤਜ ਤਾਂਹੀ। ਬੇਧਤਿ ਪੰਚਹਿ ਸਾਤ ਕਿ ਨੌ ਦਸ ਮਾਰ ਹਜ਼ਾਰਹੁ ਕੋ ਬਿਨਸਾਹੀਂ। ਕੈਤਿਕ ਸਿੰਘ ਮਰੇ ਲਰਿ ਬਾਹਰ ਜ਼ਾਹਰ ਜੰਗ ਦਿਖਾਇ ਉਦਾਰੇ। ਕੇਤਿਕ ਅੰਤਰ ਬੀਰ ਨਿਰੰਤਰ ਜੂਝਤਿ ਹੈਂ ਸਰ ਬ੍ਰਿੰਦਨਿ ਮਾਰੇ। ਛੋਰਤਿ ਗੋਰੀ ਲਗੈ ਰਿਪੁ ਓਰੀ ਸਕੀੜਨਿ ਫੋਰਿ ਜ਼ਿਮੀਂ ਪਰ ਡਾਰੇ। ਹੇਲ ਕੋ ਪਾਵਤਿ ਆਵਤਿ ਧਾਵਤਿ ਪ੍ਰਾਨ ਗਵਾਵਤਿ ਪੁੰਜ ਜੁਝਾਰੇ। ਦੇਖਿ ਮਿਲੇ ਉਮਰਾਵ ਕਹੈਂ 'ਸਭਿ ਹੀ ਇਕ ਬਾਰ ਕਰੋ ਬਡ ਹੇਲਾ। ਕੂਦ ਪਰੇ ਗਢ ਅੰਤਰ ਸੰਮੁਖ ਲਾਖਨ ਹੇ ਕਿਮ ਊਪਰ ਝੇਲਾ। ਗੋਬਿੰਦ ਸਿੰਘ ਗੁਰੂ ਗਹਿ ਲੀਜਹਿ ਕੀਜਹਿ ਓਣ ਭਲੋ ਅਬਿ ਬੇਲਾ। ਜੰਗ ਕੋ ਅੰਤ ਕਰੋ ਚਲਿ ਸ਼ਾਹੁ ਪੈ ਲੈ ਬਖਸ਼ੀਸ਼ ਕੋ ਹੁਜੈ ਸੁਹੇਲਾ। ਯੌਂ ਕਹਿ ਕੈ ਚਹੂੰ ਓਰ ਘਿਰੇ ਬਹੁ ਬੋਲ ਪਰੇ ਕਰਿ ਹੇਲ ਬਿਸਾਲਾ।*

*ਹੋਤ ਕੁਲਾਹਲ ਬੀਰ ਚਲਾਚਲ ਲਾਖੋਂ ਹਲਾ ਹਲ ਕੂਕ ਕਰਾਲਾ। ਛੂਟਿ ਤੁਫੰਡ ਤੜਾਭੜ ਮਾਚਤਿ ਰਾਚਤਿ ਸ਼੍ਰੋਥ ਫਿਰੇ ਅਲਬਾਲਾ। ਘਾਇਲ ਹ੍ਵੈ ਗਿਰਿ ਭੂਮ ਪਰੇ ਤਰਫੈਂ ਤਨ ਲੋਟਤਿ ਪ੍ਰਾਪਤ ਕਾਲਾ। ਸ਼੍ਰੀ ਗੁਰੂ ਗੋਬਿੰਦ ਸਿੰਘ ਬਿਲੋਕਤਿ ਰੋਕਤਿ ਸ਼ੋਕ ਦੇ ਸ਼ੱਤ੍ਰਨਿ ਕੋ। ਬਾਨ ਸਮੂਹ ਪ੍ਰਹਾਰਤਿ ਹੈਂ ਵਧਿ ਆਗੇ ਜੇ ਆਵਤਿ ਦੈਂ ਹਨਿ ਕੋ। ਲੋਥਨ ਪੋਥਨ ਢੇਰ ਗਏ ਲਗਿ ਊਪਰ ਨੀਚੇ ਪਰੈ ਤਨ ਕੋ।ਜਯੋਂ ਗਿਰ ਸ਼੍ਰਿੰਗ ਸ਼੍ਰਵੈ ਜਲ ਕੋ ਤਿਮ ਸ਼੍ਰੋਣ ਚਲਯੋ ਸ਼ਵ ਢੇਰਨਿ ਕੋ।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੂ 6, ਅੰਸੂ 38)*

## ਸ੍ਰੀ ਗੁਰੂ ਜੀ ਨੇ ਨਾਹਰ ਖਾਨ ਨੂੰ ਜ਼ਮੀਨ 'ਤੇ ਲਿਟਾ ਦੇਣਾ ਤੇ ਖ੍ਵਾਜਾ ਮਰਦੂਦ ਨੂੰ ਕੰਧ ਓਲ੍ਹੇ ਲੁਕਿਆ ਵੇਖ ਕੇ ਧਿਕਾਰਨਾ ਅਰ ਵੰਗਾਰਨਾ

ਓਹਲੇ ਕੰਧ ਦੇ ਖ੍ਵਾਜਾ ਮਰਦੂਦ ਲੁਕਿਆ।
ਜਦੋਂ ਸਤਿਗੁਰੂ ਐਕੁਰਾਂ ਤੀਰ ਛੱਡੇ।
ਊਚੇ ਬੋਲ ਮਰਦੂਦ ਵੰਗਾਰਿਆ ਹੈ।
ਆ ਜਾ ਸਾਹਮਣੇ ਓ ! ਜ਼ਰਾ ਬੀਰ ਵੱਡੇ।
ਨਾਹਰ ਖਾਂ* ਫਿਰ ਜ਼ਿਮੀਂ ਲਿਟਾ ਦਿੱਤਾ,
ਫਨੀਅਰ ਕਾਲੇ ਹਨ ਵਿਚ ਸਰੀਰ ਗੱਡੇ।
ਨਾਮੀ ਸੂਬੇ ਦੀ ਮੌਤ ਪਰ ਸ਼ੋਕ ਛਾਇਆ।
ਛੋਟੇ ਬੜੇ ਸਭ ਹੋਏ ਦਿਲਗੀਰ ਵੱਡੇ।
ਕੰਨ ਤੀਰ ਧਸਿਆ ਵੜਿਆ ਸੱਪ ਵਰਮੀ,
ਤੀਰੰਦਾਜ ਸਤਿਗੁਰ ਬੇਨਜ਼ੀਰ ਵੱਡੇ।
ਦੇਖ ਸਤਿਗੁਰੂ ਦੇ ਕਾਰਨਾਮਿਆਂ ਨੂੰ,
ਸੂਬੇ ਹੋ ਗਏ ਬਹੁਤ ਅਧੀਰ ਵੱਡੇ।
ਟੁੱਟੇ ਹੌਸਲੇ ਖਲਬਲੀ ਮੱਚ ਉੱਠੀ,
ਮਾਰੇ ਗਏ ਹਨ ਕੇਈ ਸਰੀਰ ਵੱਡੇ।
ਡਿੱਗੇ ਹਾਥੀਆਂ ਵਾਂਗ ਧੜੱਬ ਧਰਤੀ।
ਤੱਛੇ ਪਏ ਹਨ ਮਨੋਂ ਛਤੀਰ ਵੱਡੇ।
ਤੱਛ ਮੁੱਛ ਕੀਤੇ ਪਏ ਲੁੱਛਦੇ ਨੇ,
ਜਾਨਾਂ ਤੋੜਦੇ ਮੰਗਦੇ ਨੀਰ ਵੱਡੇ।
ਬੱਸ 'ਕੇਸਰੀ' ਤੌਬਾ ਪੁਕਾਰ ਉੱਠੇ,
ਆਖਣ 'ਸਤਿਗੁਰ ਹੈਂ ਕਾਮਲ ਪੀਰ ਵੱਡੇ।'

### ਵੱਲੋਂ ਕਵਿ

ਆਜਾ ਦੇਖ ਨੁਰੰਗਿਆ! ਦੇਖ ਆ ਕੇ,
ਕੇਹੜੇ ਹਾਲ ਹਨ ਅੱਜ ਸਰਦਾਰ ਤੇਰੇ?
ਚਾਲ੍ਹੀ ਸਿੰਘਾਂ ਨੇ ਮਾਰ ਕੇ ਛਾਰ ਕੀਤੇ,
ਚਾਲ੍ਹੀ ਲਾਖ ਦੇ ਲਸ਼ਕਰ ਜਰਾਰ ਤੇਰੇ।
ਸਤਿਗੁਰ ਤੀਰ ਵਰਸਾਉਂਦੇ ਗੜ੍ਹੀ ਵਿਚੋਂ,
ਬਾਹਰ ਬੈਠੇ ਹਨ ਬੀਰ ਬਲਕਾਰ ਤੇਰੇ।
ਓਹਲੇ** ਕੰਧ ਦੇ ਖ੍ਵਾਜਾ ਮਰਦੂਦ ਲੁਕਿਆ।
ਕੇਡੇ ਹੌਸਲੇ ਭਰੇ ਬਲਕਾਰ ਤੇਰੇ।
ਨਾਹਰ ਖਾਨ ਜਦ ਮਾਰਿਆ ਬਲੀ ਜੋਧਾ,
ਆਪ ਆਪ ਨੂੰ ਗਏ ਪਧਾਰ ਤੇਰੇ।
ਸਤਿਗੁਰ ਸ਼ੇਰ ਦੇ ਵਾਂਗ ਭਬਕਾਰਦੇ ਨੇ।
ਨੱਸੇ ਜਾਣ ਔਹ ਮਿਰਗਾਂ ਦੀ ਡਾਰ ਤੇਰੇ।
ਇੱਕ ਤੀਰ ਦੇ ਨਾਲ ਕਮਾਲ ਐਸਾ,
ਤੀਰਾਂ ਵੇਧ ਹੋ ਜਾਣ ਹਜ਼ਾਰ ਤੇਰੇ।
ਓਹਲੇ ਟੱਟੀ ਦੇ ਸ਼ਰਮ ਨੂੰ ਲਾਹ ਕਰਕੇ,
ਸੂਰੇ ਖੇਲਦੇ ਬੈਠ ਸ਼ਿਕਾਰ ਤੇਰੇ।
ਖਬਰ ਫਤੇ ਦੀ ਪਿਆ ਉਡੀਕਦਾ ਤੂੰ,
ਸੁੱਤੇ ਪਏ ਹਨ ਸਿਪਹ ਸਾਲਾਰ ਤੇਰੇ।
ਚਿੜੀ ਬਾਜ਼ ਨੂੰ ਤੋੜਦੀ ਵੇਖ ਲੈ ਆ,
ਲੰਮੇ ਪਏ ਹਨ ਹੌਸਲਾ ਹਾਰ ਤੇਰੇ।
ਤੈਨੂੰ ਮਾਣ ਸੀ ਏਨ੍ਹਾਂ ਬਹਾਦਰਾਂ ਦਾ,
ਡੀਂਗਾਂ ਮਾਰਦੇ ਸੀ ਦਾਹਵੇਦਾਰ ਤੇਰੇ।
ਨਾਮੁਰਾਦ ਸਭ 'ਕੇਸਰੀ' ਜਾਣ ਏਥੋਂ,
ਬੇੜੇ ਡੋਬ ਕੇ ਮੰਝਲੀ ਧਾਰ ਤੇਰੇ।

### ਭਿਆਨਕ ਤੇ ਮਹਾਂ ਘੋਰ ਯੁੱਧ ਹੋਣ ਲੱਗ ਪਿਆ

ਤਾੜ ਤਾੜ ਤੜਾਕਿਆਂ ਸ਼ੋਰ ਪਾਇਆ,
ਤੋੜੇ ਤੋੜਦੇ ਤੋੜਦੇ ਜਾਨ ਸੂਰੇ।
ਗਰੜ ਗਰੜ ਆਵਾਜ਼ ਹੈ ਗੋਲਿਆਂ ਦੀ,
ਲੱਗੇ ਗੋਲੀਆਂ ਮੀਂਹ ਵਰਸਾਨ ਸੂਰੇ।
ਹਪਾ ਹੱਪ ਹੜੱਪ ਦੇ ਭੂਤ ਭੈਰੋਂ,
ਕਰੜ ਕਰੜ ਕੜੱਕ ਦੇ ਜਾਨ ਸੂਰੇ।
ਹਿੱਣਣ ਹਿੱਣਣ ਹਿੱਣਾਟ ਹੈ ਘੋੜਿਆਂ ਦੀ,

ਕੁੱਦ ਕੁੱਦ ਕਿਕਾਨ ਕੁੱਦਾਨ ਸੂਰੇ।
ਸਾਰ, ਸਾਰ ਦੇ ਨਾਲ ਹੈ ਸਾਰ ਵੱਜਦੀ,
ਸਾਰ ਸਾਰ ਦੇ ਨਾਲ ਖੜਕਾਨ ਸੂਰੇ।
ਦਾੜ ਦਾੜ ਗਿਰਦੇ, ਗਿਰਦੇ ਰੁੱਖ ਜਿਕੁਰ,
ਭਰੜ ਭਰੜ ਭਰਾੜ ਖੁਲਾਨ ਸੂਰੇ।
ਜਿਸਮ ਕਪੜੇ ਲਾਲ ਗੁਲਾਲ ਹੋਏ।
ਹੋਲੀ ਖੇਲਦੇ ਰਲ ਜੁਆਨ ਸੂਰੇ।
ਖੰਜਰ ਸੈਫ ਸਰੋਹੀ ਤੇ ਸੈਹਥੀ ਲੈ ਨਾਲ,
ਨੇਜ਼ਿਆਂ ਵਿੰਨ੍ਹਦੇ ਪ੍ਰਾਨ ਸੂਰੇ।
ਹੱਥੋਂ ਹੱਥ ਉਲੱਥ ਪਲੱਥ ਹੁੰਦੇ,
ਕੁਦੇ ਦੂਰ ਤੋਂ ਤੀਰ ਵਰਸਾਨ ਸੂਰੇ।
ਆਹਮੋ ਸਾਹਮਣੇ ਜੰਗ ਜਦਾਲ ਹੋਵੇ,
ਟੁੰਡ ਮੁੰਡ ਹੋ ਤੜਫ ਤੜਫਾਨ ਸੂਰੇ।
ਕਿਤੇ ਟੰਗ ਤੇ ਬਾਂਹ ਅਰ ਅੰਗ ਕਟਦੇ,
ਕਿਤੇ ਧੜਾਂ ਤੋਂ ਸੀਸ ਉਡਾਨ ਸੂਰੇ।
ਕਿਤੇ ਮਾਰਦੇ ਵਾਰ ਇਉਂ ਮੁੱਖ ਉੱਤੇ,
ਲੋਹੂ ਚੱਲਦੇ ਚੱਬਦੇ ਪਾਨ ਸੂਰੇ।
ਕਿਤੇ ਲੋਥ ਪਰ ਲੋਥ ਹੈ ਚੜ੍ਹੀ ਹੋਈ।
ਕਿਤੇ ਸਿਸਕਦੇ ਵਿਚ ਮਦਾਨ ਸੂਰੇ।
ਗੋਲੇ ਵੱਜਦੇ ਗੜ੍ਹੀ ਨਾ ਹਿੱਲਦੀ ਹੈ।
ਦੁਸ਼ਮਨ ਹੋ ਗਏ ਬਹੁਤ ਹੈਰਾਨ ਸੂਰੇ।
ਮੁਗਲ ਉਗਲਦੇ ਜ਼ਹਿਰ ਦੇ ਪਿਆਲਿਆਂ ਨੂੰ,
ਦੰਦ ਕ੍ਰੀਚਦੇ ਫਿਰਨ ਪਠਾਨ ਸੂਰੇ।
ਹਾਏ ਚੀਕ ਪੁਕਾਰ ਦੀ 'ਵਾਜ ਆਵੇ,
ਹਾਹਾ! ਕਾਰ ਲਲਕਾਰ ਦੇ ਖਾਨ ਸੂਰੇ
ਘੋਰ ਤੋਪ ਘਨਘੋਰ ਨੂੰ ਮਾਤ ਪਾਇਆ,
ਤੇਗ ਬਿਜਲੀ ਜਿਵੇਂ ਲਿਸ਼ਕਾਨ ਸੂਰੇ।
ਗੜ੍ਹੀ ਬਣੀ ਗੁਲਜ਼ਰੀ ਨਿਸ਼ਾਨਿਆਂ ਦੀ,
ਇਸਨੂੰ ਢੁੰਡਦੇ ਰਲ ਬਲਵਾਨ ਸੂਰੇ।

ਜ਼ਿੰਦਾ ਫੜੋ ਦਸਮੇਸ਼ ਨੂੰ ਕੱਢ ਬਾਹਰ ਬੋਲੀ,
ਬੋਲਦੇ ਇਕ ਜ਼ਬਾਨ ਸੂਰੇ।
ਸਾਗਰ ਅੱਗੇ ਹੈਸੀਅਤ ਕੀ ਨਾਲਿਆਂ ਦੀ,
ਲੱਗੇ ਸਿੰਘਾਂ ਨੂੰ ਮਾਰ ਮੁਕਾਨ ਸੂਰੇ।
ਔਸਤ ਕਈ ਹਜ਼ਾਰ ਤੇ ਇੱਕ ਦੀ ਹੈ,
ਕਿਥੋਂ ਤੀਕ ਹੁਣ ਪੈਰ ਅੜਾਨ ਸੂਰੇ।
ਇਕ ਸਿੰਘ ਜਦ ਬਾਹਰ ਆ ਜੂਝਦਾ ਹੈ,
ਟੁੱਟ ਪੈਂਦੇ ਹਨ ਸੈਂਕੜੇ ਆਨ ਸੂਰੇ।
ਚਿੜੀ ਬਾਜ਼ ਹਜ਼ਾਰਾਂ ਨੂੰ ਤੋੜ ਜਾਂਦੀ,
ਸਫਲਾ ਸਤਿਗੁਰੂ ਕਰਨ ਫੁਰਮਾਨ ਸੂਰੇ।
ਸਿੰਘ ਸੈਂਕੜੇ ਸੂਰਮੇ ਮਾਰ ਮਰਦਾ,
ਮਰਦੇ ਮਰਦੇ ਵੀ ਹੱਥ ਦਿਖਲਾਨ ਸੂਰੇ।
ਸਿੰਘ ਸ਼ੇਰ ਨੂੰ ਮਾਰਨਾ ਖਰਾ ਔਖਾ,
ਸਿੰਘ ਬਹੁਤ ਹੀ ਬੜੇ ਬਲਵਾਨ ਸੂਰੇ।
ਇਕ ਰੱਤੀ ਸੁਮੇਰ ਦਾ ਟਾਕਰਾ ਹੈ,
ਕਿਥੋਂ ਤੀਕ ਹੁਣ ਪੈਰ ਅੜਾਨ ਸੂਰੇ।
ਬਾਹਾਂ ਥੱਕੀਆਂ ਕੱਟਦੇ ਜ਼ਾਲਮਾਂ ਨੂੰ,
ਜਿਵੇਂ ਜੱਟ ਕਮਾਦ ਕਟਾਣ ਸੂਰੇ।
ਰੱਤ ਚੋ ਰਹੀ ਜਿਸਮ ਹਨ ਢੱਕ ਫੁੱਲੇ!
ਹੋਏ ਇਸ ਤਰ੍ਹਾਂ ਲਹੂ ਲੁਹਾਨ ਸੂਰੇ।
ਕਾਲੀ ਘਟਾਂ ਵਿੱਚ ਦਾਮਨੀ ਦਮਕਦੀ ਹੈ,
ਇੱਕੁਰ ਦਲਾਂ ਵਿੱਚ ਤੇਗ ਚਮਕਾਨ ਸੂਰੇ।
ਵਾਢੀ ਪਈ ਹੋਵੇ ਜਿੱਕੁਰ ਖੇਤੀਆਂ ਨੂੰ,
ਅਤੇ ਵੱਢਦੇ ਰੁੱਖ ਤਰਖਾਨ ਸੂਰੇ।
ਦੀਨ ਧਰਮ ਦਾ ਜੰਗ ਅਰੰਭ ਹੋਇਆ,
ਕਰਦੇ ਧਰਮ ਪਰ ਜਿੰਦ ਕੁਰਬਾਨ ਸੂਰੇ।
ਜਾਨ ਤਲੀ ਪਰ ਧਰ 'ਕੇਸਰੀ' ਰੱਖ ਲੀਤੀ,
ਵੱਧ ਵੱਧ ਸ਼ਹੀਦੀਆਂ ਪਾਨ ਸੂਰੇ।

—0—

ਚਲਦਾ

ਲੜੀਵਾਰ
ਕਿਸ਼ਤ 22

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

ਕ੍ਰਿਤ: ਗਿਆਨੀ ਦਿੱਤ ਸਿੰਘ ਜੀ

ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ
9815985559

### ਜਗਤ ਉਤਪੱਤੀ ਪ੍ਰਕਾਰ ਅਤੇ ਮਨੁੱਖਾਂ ਦਾ ਗਿਰਨਾ

ਸਫਾ ੧੯੨

***ਦੋਹਰਾ***-*ਇਸਤੇ ਅੱਗੇ ਸੁਨ ਲਵੋ ਜੋ ਜਗ ਉਤਪਤ ਹਾਲ।*
*ਆਪੇ ਜੰਮਨ ਆਦਮੀ ਈਸ਼੍ਵਰ ਕੁਦਰਤ ਨਾਲ॥੧॥*
*ਕਹੇ ਤੈਤ੍ਰੀ ਹੋਰ ਕੁਛ ਸਾਧੂ ਦੱਸੇ ਹੋਰ।*
*ਮੋਰਾਂ ਦੀ ਥਾਂ ਦੱਸਦਾ ਘਰ ਨੂੰ ਲੈ ਗਏ ਚੋਰ॥੨॥*
*ਪਹਲੇ ਸਾਖਾ ਦਾ ਦਏ ਉਤਪਤ ਪਰ ਪ੍ਰਮਾਣ।*
*ਮਗਰੋਂ ਅਪਨਾ ਲਾਂਵਦਾ ਗੰਢ ਤ੍ਰੁਪ ਅਨਜਾਣ॥੩॥*
*ਅੱਜ ਤੀਕ ਜੋ ਕਿਸੇ ਨੈ ਦੱਸੀ ਗੱਲ ਨ ਕੁੱਝ।*
*ਸੋ ਸਭਤੇ ਹੈ ਵੱਖਰੀ ਲਈ ਸਾਧ ਨੈ ਬੁਝ॥੪॥*
*ਉਕਤ ਯੁਕਤ ਪ੍ਰਮਾਣ ਤੇ ਕਹਿੰਦਾ ਬਹੁਤ ਵਿਰੁੱਧ।*
*ਕਿਆ ਜਾਣਾ ਕਿਥੋਂ ਲਈ ਏਹੁ ਸਿਆਣੀ ਬੁੱਧ॥੫॥*

**ਭਾਵ**-ਇਸ ਜਗਾ ਹਾਸੀ ਜੋਗ ਇਹ ਬਾਤ ਹੈ ਕੇ ਅਠਵੇਂ ਅਧਯਾਇ ਵਿੱਚ ਸਾਧੂ ਜੀ ਨੈ ਜਗਤ ਉਤਪੱਤੀ ਦਾ ਪ੍ਰਕਾਰ ਕਥਨ ਕੀਤਾ ਹੈ, ਜਿਸਤੇ ਲੋਗਾਂ ਨੂੰ ਦੱਸਨਾਂ ਚਾਹੁੰਦੇ ਹਨ ਕੇ ਈਸ਼੍ਵਰ ਨੈ ਪਹਲੇ ਪਹਲ ਇਸ ਤਰ੍ਹਾਂ ਸੰਸਾਰ ਸਾਜਿਆ ਅਤੇ ਫਿਰ ਆਦਮੀ ਪੈਦਾ ਕੀਤੇ॥

ਪ੍ਰੰਤੂ ਪੈਹਲੇ ਤਾਂ ਉਤਪੱਤੀ ਦਾ ਪ੍ਰਕਰਣ ਓਹੋ ਦੱਸਦੇ ਹਨ ਜੋ ਕਈ ਜਗਾ ਉਪਨਿਖਦਾਂ ਵਿੱਚ ਕਥਨ ਕੀਤਾ ਹੈ, ਪ੍ਰੰਤੂ ਇਸਤੇ ਅੱਗੇ ਜਦ ਅਪਨਾਂ ਢੰਗੋ ਬੇੜਾ ਲਾਉਂਦੇ ਹਨ ਤਦ ਅਜੇਹਾ ਨਿਰਾਲਾ ਰਸਤਾ ਕੱਢਦੇ ਹਨ ਜੋ ਅੱਜ ਤੱਕ ਦੁਨੀਆਂ ਵਿੱਚ ਕਿਸੇ ਨੈ ਭੀ ਨਹੀਂ ਦੱਸਿਆ, ਜਿਸਤੇ ਸਾਬਤ ਹੁੰਦਾ ਹੈ ਕੇ ਸਾਧੂ ਨੂੰ ਇਤਨਾਂ ਅਨੁਭਵ ਨਹੀਂ ਸਾ ਕੇ ਵਿਚਾਰ ਸਕੇ ਜੋ ਸਾਰ ਅਸਾਰ ਕਿਆ ਵਸਤੂ ਹੈ, ਅਰ ਜੋ ਕੁਛ ਅਸੀਂ ਦੱਸਦੇ ਹਾਂ ਸੋ ਕਿਸੇ ਦੋਖ ਨਾਲ ਦੂਖਤ ਤਾਂ ਨਹੀਂ ਹੈ॥

ਦੂਸਰਾ ਉਨ੍ਹਾਂ ਨੂੰ ਇਤਨਾਂ ਗਯਾਨ ਭੀ ਨਹੀਂ ਸਾ ਕੇ ਜੋ ਅਸੀਂ ਉਪਨਿਖਧ ਅਤੇ ਸ੍ਰਤਿਆਦਿਕ ਦਾ ਪ੍ਰਮਾਣ ਦੇ ਕੇ ਜਿਸ ਬਾਤ ਨੂੰ ਸਿੱਧ ਕਰਦੇ ਹਾਂ ਸੋ ਸਾਡਾ ਕਥਨ ਉਸਤੇ ਉਲਟ ਤਾਂ ਨਹੀਂ ਜਿਸਤੇ ਕਈ ਜਗਹ ਪਰਸਪਰ ਵਿਰੋਧ ਲਿਖ ਮਾਰਿਆ, ਅੱਗੇ ਸੇਵਕਾਂ ਨੈ ਉਸੇ ਨੂੰ ਈਸ਼੍ਵਰ ਬਾਣੀ ਮੰਨ ਲੀਤਾ॥

ਪਹਲੇ ਜਗਤ ਉਤਪਤਿ ਵਿੱਚ ਤੈਤ੍ਰੀਯ ਉਪਨਿਖਧਦੀ ਇਸ ਸਾਖਾ ਦੁਆਰੇ ਜਗਤ ਦਾ ਉਤਪੱਤ ਹੋਨਾਂ ਦੱਸਦੇ ਹਨ, ਯਥਾ "ਬ੍ਰਹਮ ਵਿਦਾਪਨੋਤਿ ਪਰੰਤ ਦੇ ਖਯਾਭ ਯੁਕਤਾ, ਸਤਯੰ ਗਯਾਨ ਮਨੰਤੰ ਬ੍ਰਹਮ ਯੋ ਵੇਦ ਨਿਹਤੰ ਗੁਹਾਯਾਂ ਪਰਮੇ ਵਯੋਮਨ ਪ੍ਰਤਿਸ਼੍ਰਿਤਾ ਸੀ ਅਸ਼ਨਤੇ ਸਰਵਾਨ ਕਾਮਾਨ ਬ੍ਰਹਮਣਾ ਸਹ ਵਿਪਸ ਚਿਤੇਤਿ, ਤਸਮਾ ਦ੍ਵਾਏ ਤਸਮਾਦਾਂਤ ਮਨ ਆਕਾਸ: ਸੰਭੂਤ: ਆਕਾਸ ਦ੍ਵਾਯੂ: ਵਾਯੋਰਗਿਨ: ਅਗਨੇਰ: ਅਪਯ ਪ੍ਰਿਥਿਵੀ ਪ੍ਰਿਥਿਵਯਾ ਔਖਧਯ: ਔਖਧਿ ਭਯੋ ਅੰਨੰ ਅੰਨਾਦ ਰੇਤਾ ਰੇਤਸ: ਪੁਰਖ: ਸਵਾਏਸ ਪੁਰਖੋਨੰ ਰਸਮਯ:॥"

ਇਸ ਤੈਤ੍ਰੀਯ ਸਾਖਾ ਦਾ ਭਾਵ ਇਹ ਹੈ ਕੇ ਪੈਹਲੇ ਪਰਮ ਗੁਪਤ ਕੇਵਲ ਇੱਕ ਬ੍ਰਹਮ ਸਾ ਸੋ ਬ੍ਰਹਮ ਸੱਤ ਸਰੂਪ ਗਯਾਨ ਸਰੂਪ ਅਤੇ ਅਨੰਤ ਸਾ, ਉਹ ਬ੍ਰਹਮ ਨੂੰ ਇਛਾ ਉਤਪੱਤ ਹੋਈ ਜਿਸਦਾ ਨਾਮ ਪ੍ਰਕ੍ਰਿਤੀ ਯਾ ਮਾਯਾ ਸਦਦੇ ਹਨ ਉਸਨੈ ਬ੍ਰਹਮ ਨਾਲ ਮਿਲਕੇ ਅਪਨੇ ਆਪਤੇ ਮਹਤੱਤ ਪੈਦਾ ਕੀਤਾ, ਫਿਰ ਉਸਤੇ ਅਕਾਸ਼, ਅਕਾਸ ਤੇ ਵਾਯੂ, ਵਾਯੂ ਤੇ ਅਗਨਿ, ਅਗਨਿ ਤੇ ਜਲ, ਜਲ ਤੇ ਪ੍ਰਿਥਵੀ, ਪ੍ਰਿਥਵੀ ਤੇ ਔਖਧੀ, ਔਖਧੀ ਤੇ ਅਨ, ਅੰਨ ਤੇ ਵੀਰਯ ਅਤੇ ਵੀਰਯ ਤੇ ਪੁਰਖ ਉਤਪੱਤ ਹੋ ਗਏ॥

ਇਸ ਸਾਖਯਾ ਦੀ ਵਯਾਖਯਾ ਟੀਕਾਕਾਰਾਂ ਨੇ ਇਸ ਤਰ੍ਹਾਂ ਕੀਤੀ ਹੈ ਪ੍ਰੰਤੂ ਇਹ ਸਿਲਸਿਲਾ ਇੱਕ ਅੱਛੇ ਢੰਗ ਨਾਲ ਦੱਸਿਆ ਗਿਆ ਹੈ ਜਿਸ ਤੇ ਥੂਲ ਬੁੱਧਿ ਪੁਰਖ ਇਸ ਪਰ ਛੇਤੀ ਵਿਸ਼੍ਵਾਸ ਕਰ ਲੈਂਦੇ ਹਨ ਅਰ ਸੁਨਦੇ ਸਾਰ ਕੰਨਾਂ ਨੂੰ ਅਤੇ ਮਨ ਨੂੰ ਬੁਰਾ ਪ੍ਰਤੀਤ ਨਹੀਂ ਹੁੰਦਾ ਅਤੇ ਨਾ ਕੁਠ ਅਚੰਭਾ ਹੀ ਪ੍ਰਗਟ ਕਰਦਾ ਹੈ॥

ਪ੍ਰੰਤੂ ਵਿਚਾਰ ਕਰਨ ਤੇ ਇਤਨਾਂ ਜ਼ਰੂਰ ਖਯਾਲ ਆਉਂਦਾ ਹੈ ਕੇ ਅੰਨ ਤੇ ਵੀਰਯ ਕਿਸ ਤਰ੍ਹਾਂ ਹੋਇਆ ਕਿਉਂਕਿ ਵੀਰਯ ਉਤਨਾਂ ਚਿਰ ਨਹੀਂ ਹੋ ਸਕਦਾ ਜਿਤਨਾਂ ਚਿਰ ਕੋਈ ਅੰਨ ਖਾ ਕੇ ਯਥਾ ਵਿਧੀ ਨਾਲ ਨਾ ਉਤਪੱਤ ਕਰੇ : ਸੋ ਵੀਰਯ ਦਾ ਆਧਾਰ ਜਦ ਪੁਰਖ ਹੀ ਨਹੀਂ ਬਨੇ ਤਦ ਵੀਰਯ ਪੈਹਲੇ ਕਿਸ ਤਰ੍ਹਾਂ ਬਨ ਗਿਆ?

ਇਸੇ ਤਰ੍ਹਾਂ ਵੀਰਯ ਅਕੇਲਾ ਪੁਰਖਾਦਿਕ ਸੰਤਾਨ ਉਤਪੰਨ ਨਹੀਂ ਕਰ ਸਕਦਾ ਜਿਤਨਾਂ ਚਿਰ ਇਸਤ੍ਰੀ ਦੇ ਗਰਭ ਵਿੱਚ ਵੀਰਯ ਪ੍ਰਵੇਸ਼ ਨਾ ਹੋਵੇ, ਜਿਸਤੇ ਪੈਹਲੇ ਔਖਧੀਆਂ ਅੰਨ ਉਤਪੱਤ ਕਰਨ ਅਰ ਉਸ ਅੰਨ ਨੂੰ ਪੁਰਖ ਖਾਣ ਫਿਰ ਉਨ੍ਹਾਂ ਵਿੱਚ ਪ੍ਰਪੱਕ ਹੋ ਕੇ ਬੀਰਯ ਬਨੇ ਉਸਤੇ ਅੱਗੇ ਉਹ ਇਸਤ੍ਰੀ ਗਰਭ ਵਿੱਚ ਜਾ ਕੇ ਮਨੁੱਖ ਬਨਾ ਸਕਦਾ ਹੈ, ਇਸ ਵਾਸਤੇ ਤੈਤ੍ਰੀਯ ਸਾਖਾ ਦਾ ਸਾਰਾ ਪ੍ਰਕਰਣ ਇਸ ਅੰਤ ਦੇ ਪ੍ਰਸ਼ਨ ਪਰ ਆ ਕੇ ਰੈਹ ਜਾਂਦਾ ਹੈ, ਜਿਸ ਦਾ ਕੋਈ ਪਤਾ ਨਹੀਂ ਲਗਦਾ॥

ਕਿੰਤੂ ਸਾਧੂ ਜੀ ਨੈ ਜਗਤ ਉਤਪੱਤੀ ਤਾਂ ਦੱਸੀ ਹੈ ਇਸ ਸ਼੍ਰੁਤੀ ਦੇ ਅਨੁਸਾਰ ਪ੍ਰੰਤੂ ਅਪਨਾਂ ਖਯਾਲ ਇਸਤੇ ਬਿਲਕੁਲ ਉਲਟ ਕਥਨ ਕੀਤਾ ਹੈ, ਅਰ ਉਸ ਵਿੱਚ ਅਜੇਹੇ ਢੰਗ ਲਗਾਏ ਹਨ ਜੋ ਪੜ੍ਹਨੇ ਹਾਰੇ ਉਸ ਪਰ ਹਾਸੀ ਕਰਦੇ ਹਨ ਅਰ ਸਾਧੂ ਦਾ ਕਥਨ ਉਕਤਿ ਯੁਕਤਿ ਪ੍ਰਮਾਣ ਅਤੇ ਅਨੁਭਵ ਆਦਿਕ ਤੇ ਸਰਬ ਥਾਂ ਵਿਰੁੱਧ ਹੈ, ਹੁਨ ਉਸਦਾ ਸੰਖੇਪ ਮਾ[illegible] ਜਗ੍ਹਾ ਦਿਖਾ ਕੇ ਉਸਦਾ ਖੰਡਨ ਕੀਤਾ ਜਾਂਦਾ ਹੈ॥ ਯਥਾ:-

"ਕਿਉਂਕੇ ਆਦਿਕਾਲ ਮੇਂ ਗ੍ਰਭ ਬਾਸ ਸੇ ਉਤਪੱਤੀ ਨਹੀਂ ਭਈ ਥੀ, ਔਰ ਕਿਸੀ ਕੀ ਬਾਲਯਾਵਥਾ ਭੀ ਨਹੀਂ ਥੀ, ਕਿੰਤੂ ਸਭ ਇਸਤ੍ਰੀ ਔਰ ਪੁਰਖੋਂ ਕੀ ਯੁਵਾ ਅਵਸਥਾ ਹੀ ਈਸ਼੍ਵਰ ਨੈ ਰਚੀ ਥੀ, ਫਿਰ ਵ੍ਹ ਉਸ ਸਮਯ ਅੱਛਾ ਵਾ ਬੁਰਾ ਕੁਛ ਨਹੀਂ ਜਾਨਤੇ ਥੇ, ਅਥਵਾ ਬੁੱਧਯਾਦਿਕ ਜਿਸ ਵਾਹਯ ਪਦਾਰਥ ਮੇਂ ਯੁਕਤ ਭਏ ਉਸਕੋ ਟੱਕ-ਟੱਕ ਦੇਖਤੇ ਥੇ , ਪ੍ਰੰਤੂ ਯਹ ਅੱਛੀ ਵਾ ਬੁਰੀ ਐਸਾ ਨਹੀਂ ਜਾਨਤੇ ਥੇਂ, ਪ੍ਰੰਤੂ ਪ੍ਰਾਣ ਸ੍ਰੀਰ ਅਥਵਾ ਇੰਦ੍ਰੇਯ ਇਨ ਮੈਂ ਚੇਸ਼ਟਾ ਗੁਣ ਥਾ, ਐਸਾ ਨਹੀਂ ਜਾਨਤੇ ਥੇ ਕੇ ਐਸੀ ਚੇਸ਼ਟਾ ਕਰਨੀ ਵਾ ਨ ਕਰਨੀ, ਫਿਰ ਚੇਸ਼ਟਾ ਹੋਨੇ ਲਗੀ, ਵਾਹਯ ਪਦਾਰਥੋਂ ਕੇ ਸਾਥ ਸਪਰਸਾਦਿਕ ਬਯਵਹਾਰ ਹੋਨੇ ਲਗੇ, ਉਨਮੇਂ ਸੇ ਕਿਸੀ ਨੈ ਕੁਛ ਪੱਤਾ ਵਾ ਫੂਲ ਵਾ ਘਾਸ ਸਪਰਸ਼ ਕੀਆ ਵਾ ਜੀਭ ਕੇ ਊਪਰ ਰਖਾ ਤਥਾ ਦਾਂਤੋ ਸੇ ਚਬਾਨੇ ਲਗੇ, ਉਸਮੇਂ ਸੇ ਕੁਛ ਭੀਤਰ ਚਲਾ ਗਿਆ ਕੁਛ ਬਾਹਰ ਗਿਰ ਪੜਾ, ਉਸਕੋ ਦੇਖਕੇ ਦੂਸਰਾ ਭੀ ਐਸਾ ਕਰਨੇ ਲਗਾ, ਫਿਰ ਕਰਤੇ-ਕਰਤੇ ਬਿਵਹਾਰ ਬਢਤਾ ਚਲਾ ਤਥਾ ਸੰਸਕਾਰ ਭੀ ਹੋਤੇ ਚਲੇ, ਹੋਤੇ-ਹੋਤੇ ਮੈਥਨਾਦਿਕ ਬਿਵਹਾਰ ਭੀ ਹੋਨੇ ਲੱਗੇ, ਸੋ ਪਾਂਚ ਬਰਖ ਤਕ ਉਸ ਸਮਯ ਕਿਸੀ ਕੋ ਪਾਪ ਪੁੰਨ ਨਹੀਂ ਲਗਤਾ ਥਾ, ਫਿਰ ਜਬ ਬਿਵਹਾਰ ਕਰਤੇ-ਕਰਤੇ ਅੱਛਾ ਬੁਰਾ ਭੀ ਕੁਛ-ਕੁਛ ਜਾਨਨੇ ਲਗੇ, ਫਿਰ ਪਰਸਪਰ ਉਪਦੇਸ਼ ਭੀ ਕਰਨੇ ਲਗੇ, ਕਿ ਯਹ ਅਛਾ ਹੈ ਯਹ ਬੁਰਾ ਹੈ, ਔਰ ਪਰਮੇਸ਼੍ਵਰ ਨੈ ਭੀ ਉਕਤ ਪੁਰਖੋਂ ਕੇ ਦੁਵਾਰਾ ਵੇਦ ਵਿਦਯਾ ਕਾ ਪ੍ਰਕਾਸ਼ ਕੀਆ, ਵੋਂ ਵੇਦ ਦੁਆਰਾ ਮਨੁਖੋਂ ਕੋ ਉਪਦੇਸ਼ ਭੀ ਕਰਨੇ ਲਗੇ ਉਨਕੇ ਉਪਦੇਸ਼ ਕੋ ਕਿਸੀ ਨੇ ਸੁਨਾ ਕਿਸੀ ਨੇ ਨਾ ਸੁਨਾ, ਸੁਨ ਕੇ ਭੀ ਕਿਸੀ ਨੇ ਬਿਚਾਰਾ ਕਿਸੀ ਨੇ ਨ ਬਿਚਾਰਾ ਪ੍ਰੰਤੂ ਬਹੁ ਮਨੁਖਯ ਕੁਛ-ਕੁਛ ਅਛਾ ਬੁਰਾ ਜਾਨਨੇ ਲਗੇ ਫਿਰ ਆਗੇ ਮੈਥਨ ਸਿਸ਼੍ਟੀ ਹੋਨੇ ਲਗੀ।" ਆਦਿ

**ਦਵੈਯਾ**- *ਵਿੱਚ ਤੈਤ੍ਰੀ ਸਾਖਾ ਦੇ ਤਾਂ ਅਰਥ ਨਹੀਂ ਇਹ ਆਏ।*
*ਜੁਆਨ ਅਵਸਥਾ ਦੇ ਹਨ ਮੁੰਡੇ ਕਿੱਥੋਂ ਤੁਸੀਂ ਜਮਾਏ?*
*ਫਿਰ ਉਹ ਇਹ ਭੀ ਨਾਹੀਂ ਦੱਸਿਆ ਧਰਤੀ ਵਿੱਚੋਂ ਸਾਰੇ।*
*ਖੁੰਬਾਂ ਵਾਂਗ ਨਿਕਲ ਕਰ ਨੱਸੇ ਔਰਤ ਮਰਦ ਵਿਚਾਰੇ?੬॥*
*ਨਿਕਲ [illegible] ਵਾਂਗ [illegible] ਫਿਰਨ ਲਗੇ ਉਹ ਮੁੰਡੇ।*
*ਧਰਤੀ [illegible] ਲਗੀ ਸੀ ਉਸ [illegible] ਫੜ ਫੜ ਕੱਢੇ ਜੁੰਡੇ॥*
*ਯਾ ਅਸਮਾਨੋ ਵਰਸਨ ਲੱ[illegible] ਹਨ ਗੜੇ ਵਸਾਂਦੇ।*
*ਨੰਗ ਧੜੰਗੇ ਗਿਰ ਧਰਤੀ ਪਰ [illegible] ਜਾਂਦੇ?੭॥*
*ਯਾ ਉਹ ਵਾਇ ਵਢੂਰਿਆਂ ਵਾਂਗਰ [illegible] ਖਲੋਏ।*
*ਫਿਰਨ ਘੁੰਮਦੇ ਦੇਖ ਜਗਤ ਨੂੰ ਸਭੀ ਅਚੰਭਾ ਹੋਏ॥*
*ਫਿਰ ਉਹ ਐਡੇ ਐਡੇ ਭਾਰੀ ਅਰ ਮੋਟੇ ਜੋ ਤਾਜੇ।*
*ਪਲਝਲ ਅੰਦ੍ਰ ਸੇ ਬਣ ਡਿਗੇ ਯਾ ਕੁਛ ਕਾਲ ਬਿਹਾਜੇ?੮॥*

ਨਾ ਉਹ ਬਾਲਕ ਨਾ ਉਹ ਬੁਢੇ ਸਭਸੇ ਇਕੋ ਜੇਹੇ।
ਇਕੋ ਸਾਂਚੇ ਵਿੱਚ ਘੜੇ ਸੇ ਈਸ਼੍ਵਰ ਰੂਪ ਅਬੇਹੇ॥
ਖਾਣ ਪੀਣ ਦੀ ਹੋਸ ਨ ਰੱਖਨ ਪੱਤੇ ਪਏ ਚਬਾਉਨ।
ਭੁਖ ਪਿਆਸ ਨਾਸ ਦੇ ਕਾਰਨ ਬਿਪਤਾ ਪਏ ਉਠਾਉਨ।੯॥
ਇਹ ਤਾਂ ਗੱਪ ਸਾਧ ਨੈ ਆਖੀ ਐਸੀ ਮਨੋ ਬਨਾ ਕੇ।
ਜਿੱਕਰ ਬੈਠਾ ਪਾਸ ਤਦੋਂ ਸੀ ਓਹੋ ਰੂਪ ਸਜਾ ਕੇ॥
ਆਪ ਤਦੋਂ ਅਜਮਾ ਕੇ ਦੇਖੇ ਜੋ ਪੱਤੇ ਸਨ ਖਾਏ।
ਓਹੋ ਆਦਤ ਭੁੱਲੀ ਨਾ ਸੀ ਬੈਠਾ ਪਾਨ ਚਬਾਏ॥੧੦॥
ਜਿਸਤੇ ਰੂਪ ਆਪਨਾਂ ਰੱਖਯਾ ਘੋਨ ਮੋਨ ਅਰ ਨੰਗਾ।
ਸ੍ਰਿਸ਼ਟੀ ਪੈਦਾ ਹਨ ਕਾਲ ਵਿੱਚ ਜੋ ਲਗਦਾ ਸੀ ਚੰਗਾ॥
ਸੰਸਕਾਰ ਸਨ ਕਿੱਥੋਂ ਆਏ ਜੋ ਉਨ ਮਹਿ ਪ੍ਰਗਟਾਏ।
ਅੱਗੇ ਤਾਂ ਨਾ ਉਨ ਨੈ ਕੋਈ ਖਾ ਪੱਤ੍ਰ ਅਜਮਾਏ॥੧੧॥
ਫਿਰ ਜੋ ਵੇਦ ਸੁਨਾਉਨ ਵਾਲੇ ਵਿੱਚ ਉਨ੍ਹਾਂ ਦੇ ਜੰਮੇ।
ਕਯਾ ਉਹ ਮੁੰਡਨ ਭੀ ਸੇ ਕਰਦੇ ਪਕੜ ਉਸਤਰੇ ਲੰਮੇ॥
ਫੇਰ ਜਨੇਊ ਪਾਉਨ ਤਾਈਂ ਧਾਗੇ ਕਿੱਥੋਂ ਵੱਟੇ।
ਅਗਨਹੋਤ੍ਰ ਅਰ ਬਲੀ ਦਾਨ ਹਿਤ ਭੋਜਨ ਕਿੱਥੋਂ ਖੱਟੇ?੧੨
ਫਿਰ ਓਹ ਵੇਦ ਸੁਨਾਉਨ ਵਾਲੇ ਪੜ੍ਹ ਕੇ ਸੈਨ ਸੁਨਾਂਦੇ।
ਯਾ ਉਹ ਜੋ ਮੁਖ ਆਈ ਤਿਨਕੇ ਸੋਈ ਰੌਲਾ ਪਾਂਦੇ॥
ਬਯਾ ਕਰਣ ਨਰਘੰਟ ਕਲਪਨਾਂ ਤਦ ਬਣਿਆ ਸੀ ਕੋਈ।
ਸੁਧ ਅਸ਼ੁਧ ਅਰ ਪਦ ਦੀ ਗਯਾਤਾ ਕਿਕਰ ਤਿਨ ਕੋ ਹੋਈ?੧੩
ਖਾਣੇ ਦੀ ਤਾਂ ਅਕਲ ਨ ਆਈ ਅਰ ਨਾ ਪਹਨਨ ਜਾਨਨ।
ਵੇਦਾਂ ਦੀ ਉਹ ਸਭ ਮ੍ਰਯਾਦਾ ਕਿਸ ਬਿਧ ਤਦੋਂ ਪਛਾਨਨ॥
ਜਿਨ ਵੇਦਾਂ ਦਾ ਅਜ ਤੀਕ ਨਾ ਅਰਥ ਸਮਝ ਵਿੱਚ ਆਵੇ।
ਅਪਨੇ ਮਨ ਦੇ ਢੰਗੇ ਬੈਠਾ ਹਰ ਇੱਕ ਪੁਰਖ ਲਗਾਵੇ॥੧੪॥
ਤਾਂ ਉਹ ਅਨਪੜ ਪਸ਼ੂ ਹੀ ਸੀਗੇ ਜੋ ਨਾ ਬੋਲਨ ਚਾਲਨ।
ਫਿਰ ਉਹ ਕਿਕੁਰ ਵੇਦਾਂ ਤਾਂਈ ਕਹੁ ਖਾਂ ਤਦੋਂ ਸਖਾਲਨ॥
ਨਾਸੀ ਕਲਮ ਦਵਾਤ ਤਿਨਾ ਢਿਗ ਅਰ ਨਾ ਕਾਗਤ ਰੰਗਾ।
ਭੋਜਪੱਤ੍ਰ ਭੀ ਦੇਖਯਾ ਨਾਹੀਂ ਕੰਮ ਚਲਾਉਨ ਚੰਗਾ॥੧੫॥
ਐਸੇ ਸਮਯ ਵਿੱਚ ਉਹ ਦਸੋ ਵੇਦ ਭਲਾ ਕਦ ਸੁਨਦੇ।
ਅਰ ਕਯਾ ਅਰਥ ਉਨ੍ਹਾਂ ਨੂੰ ਆਉਨ ਓਸ ਅਨੋਖੀ ਧੁਨ ਦੇ॥
ਸਾਉਨ ਦੇ ਉਹ ਵਾਂਗ ਡੱਡੂਆਂ ਪਏ ਗੜੈਂ ਗੜੈਂ ਕਰਦੇ।
ਬੋਲ ਚਾਲ ਦੀ ਅਕਲ ਨ ਰੱਤੀ ਕੰਮ ਨ ਜਾਨਨ ਘਰ ਦੇ ੧੬
ਪੰਜ ਬਰਖ ਜੋ ਪਾਪ ਉਨ੍ਹਾਂ ਨੂੰ ਤਦੋਂ ਨਹੀਂ ਸੀ ਲਗਦਾ।
ਪਾਪ ਪੁਨ ਕਯਾ ਜਾਣ ਕਰਨਾ ਜੋਸੀ ਨੰਗਾ ਹਗਦਾ॥
ਫਿਰ ਜੋ ਬਸਤ੍ਰ ਉਨਾਂ ਬਨਾਏ ਸੋ ਕਿਨ ਤਦੋਂ ਸਖਾਏ।
ਕਿਹੜੇ ਮੰਤ੍ਰ ਵਿੱਚੋਂ ਸੇ ਤਿਨ ਤੁਰ ਅਰ ਰੱਛ ਬਨਾਏ॥੧੭॥
ਇਹ ਸਾਰਾ ਜੋ ਹਾਲ ਸਾਧ ਨੈ ਆਖਯਾ ਹੈ ਮਨ ਭਾਇਆ।
ਕਿਹੜੇ ਵੇਦੋਂ ਕਿਸ ਮੁਨ ਪਾਸੋਂ ਦੱਸੋ ਸੁਨਕੇ ਆਇਆ?
ਅੱਜ ਤੀਕ ਨਾ ਕਿਸੇ ਆਖਯਾ ਏਹ ਅਨੋਖਾ ਚਾਲਾ।
ਸਦੀ ਉਨਵੀਂ ਵਿੱਚ ਸਾਧ ਨੈ ਜੋ ਘਰ ਬੈਠ ਨਿਕਾਲਾ॥੧੮॥
ਜੋ ਮਨੁੱਖ ਸਨ ਜੰਮ ਪਏ ਤਦ ਵਰਨ ਅਵਸਥਾ ਵਾਲੇ।
ਫਿਰ ਘੋੜੇ ਅਰ ਹਾਥੀ ਊਠਾਂ ਦੇ ਕਯਾ ਸੱਚੇ ਢਾਲੇ॥
ਇਹ ਭੀ ਵਾਂਗ ਮਨੁਖਾਂ ਜੰਮੇਂ ਚੁੱਪ ਚੁਪਾਤੇ ਆਪੇ।
ਗਿਦੜ ਕੁੱਤੇ ਸ਼ੇਰ ਜੰਮ ਕੇ ਨੱਸੇ ਆਪੋ ਧਾਪੇ॥੧੯॥
ਫੇਰ ਬਈਯੜੇ ਤਾਂਈਂ ਇਸਨੇ ਕਰਨ ਆਲਨਾਂ ਦਸਿਆ।
ਕਿਹੜਾ ਮੰਤ੍ਰ ਲੈ ਕੇ ਉਸਨੂੰ ਵੇਦਾਂ ਵਿਚੋਂ ਨੱਸਿਆ॥
ਫਿਰ ਜੋ ਇੱਲ ਉਡੇ ਲਾ ਤਾਰੀ ਵਿੱਚ ਅਕਾਸ਼ੇ ਭਉਂਦੀ।
ਕਿਹੜੀ ਸ਼੍ਰੁਤੀ ਪੜ੍ਹ ਕੇ ਹੈ ਉਹ ਮਾਂਸ ਚੁਫੇਰੇ ਲਊਂਦੀ॥੨੦॥

ਭਾਵ-ਜਗਤ ਉਤਪੱਤਿ ਦੇ ਪ੍ਰਸੰਗ ਵਿੱਚ ਸਾਧ ਨੇ ਕੁਝ ਭੀ ਨਹੀਂ ਆਖਯਾ ਪ੍ਰਤੀਤ ਹੁੰਦਾ ਹੈ ਕੇ ਉਨ੍ਹਾਂ ਨੂੰ ਇਸ ਪ੍ਰਸੰਗ ਦੀ ਕੁਝ ਭੀ ਖਬਰ ਨਹੀਂ ਸੀ ਅਰ ਜੇ ਕਿਸੇ ਪੁਸਤਕ ਨੂੰ ਪੜਿਆ ਭੀ ਹੋਵੇਗਾ ਤਾਂ ਸਮਝੇ ਨਹੀਂ ਹੋਨਗੇ, ਇਸ ਵਾਸਤੇ ਮਨੁੱਖਾਂ ਦਾ ਹੀ ਇਤਨਾਂ ਢਗੌਸਲਾ ਮਾਰ ਦਿੱਤਾ ਕੇ ਤਦ ਜੁਆਨ-ਜੁਆਨ ਜੰਮੇਂ ਸੇ, ਪ੍ਰਤੀਤ ਹੁੰਦਾ ਹੈ ਜੋ ਉਸ ਵਕਤ ਲਿਖਦੇ ਹੋਏ ਇਹ ਖਯਾਲ ਆਇਆ ਹੋਵੇਗਾ ਕੇ ਜੇ ਅਸੀਂ ਇਹ ਲਿਖਾਂਗੇ ਕੇ ਛੋਟੇ-ਛੋਟੇ ਬੱਚੇ ਜੰਮੇਂ ਸਨ ਤਦ ਇਹ ਸੰਕਾ ਹੋਵੇਗੀ ਕੇ ਉਨ੍ਹਾਂ ਦੀ ਪਾਲਨਾਂ ਕਿਸ ਤਰ੍ਹਾਂ ਹੋਈ, ਬੁਢੇ ਆਖਨੇ ਤੇ ਉਹ ਸੰਸਾਰਕ ਬਿਵਹਾਰ ਦੇ ਪ੍ਰਬੰਧ ਲਈ ਠੀਕ ਨਹੀਂ ਸਮਝੇ ਜਾਨਗੇ, ਇਸ ਵਾਸਤੇ ਕਿਸੇ ਨੈ ਦੇਖਨ ਤਾਂ ਨਹੀਂ ਜਾਣਾ ਅਸੀਂ ਜੁਆਨ ਹੀ ਜੰਮੇਂ ਸਨ ਲਿਖ ਦਈਏ॥

ਪ੍ਰੰਤੂ ਸਾਧੂ ਦਾ ਇਹ ਲਿਖਨਾਂ ਇੱਕ ਐਸਾ ਈ ਮਨ ਦਾ ਢਕਵੰਜ ਹੈ ਜਿਸ ਤਰ੍ਹਾਂ ਕਿਸੇ ਨੈ ਇੱਕ ਆਦਮੀਂ ਪਾਸੋਂ ਪੁਛਿਆ ਕੇ ਧਰਤੀ ਦਾ (ਗਭਾ) ਅਰਥਾਤ ਵਿੱਚ-ਕਾਰ ਕਿਹੜਾ ਹੈ? ਇਸਦਾ ਉੱਤ੍ਰ ਉਸਨੈ ਇਹ ਦਿੱਤਾ ਜੋ ਇੱਕ ਜਗਾ ਪਰ ਕਿੱਲਾ ਗੱਡ ਕੇ ਆਖਯਾ ਜੋ ਇਹ ਹੈ, ਅਰ ਜੇ ਤੈਨੂੰ ਭਰਮ ਹੈ ਤਾਂ ਜਾ ਕੇ ਮਿਣ ਕੇ ਦੇਖ ਲੈ ਜਿਸਤੇ ਨਾ ਉਸਤੇ ਮਿਣਤੀ ਹੋਣੀ ਸੀ ਨਾ ਕਿੱਲੇ ਵਾਲੇ ਨੈ ਝੂਠਾ ਠਹਰਨਾਂ ਸਾ, ਸੋ ਇਸੇ ਤਰ੍ਹਾਂ ਸਾਧ ਨੈ ਭੀ ਆਖ ਦਿੱਤਾ ਕੇ ਤਦੋਂ ਜੁਆਨ

ਅਵਸਥਾ ਵਿੱਚ ਹੀ ਆਦਮੀ ਪੈਦਾ ਹੋਏ ਸੇ, ਜਿਸਤੇ ਨਾ ਕਿਸੇ ਨੇ ਉਸ ਸਮੇਂ ਦਾ ਹਾਲ ਦੱਸਨਾਂ ਹੈ ਅਤੇ ਨਾ ਸਾਧੂ ਨੈ ਝੂਠੇ ਹੋਣਾ ਹੈ॥

ਪ੍ਰੰਤੂ ਜੇ ਸਾਧੂ ਜੀ ਇਸ ਸਮਯ ਇਹ ਆਖਦੇ ਕੇ ਈਸ਼੍ਵਰ ਨੇ ਪੁਰਖ ਨੂੰ ਤਿੰਨ ਅਵਸਥਾ ਨਾਲ ਮਿਲੀ ਹੋਈ ਆਯੂ ਪ੍ਰਦਾਨ ਕਰਨ ਲਈ ਪੈਹਲਾਂ ਬਹੁਤ ਛੋਟੇ-ਛੋਟੇ ਬਾਲਕ ਉਤਪੰਨ ਕੀਤੇ, ਫਿਰ ਉਹ ਬਾਲਕ ਅਪਨੇ ਪ੍ਰਕ੍ਰਿਤਕ ਸੁਭਾਵ ਨਾਲ ਜੋ ਵਸਤੂ ਹਥ ਵਿੱਚ ਆਏ ਉਸਨੂੰ ਮੂੰਹਾਂ ਵਿੱਚ ਪਾਉਨ ਲੱਗੇ ਜੈਸਾ ਕੇ ਓਹੋ ਗਤੀ ਇਨ੍ਹਾਂ ਵਿੱਚ ਅੱਜ ਤੱਕ ਚਲੀ ਆਉਂਦੀ ਹੈ, ਫਿਰ ਕੋਈ ਘਾਸ ਬ੍ਰਿਖ ਦਾ ਪੱਤਾ, ਕੋਈ ਹੱਥ ਪੈਰ ਦਾ ਅੰਗੂਠਾ ਹੀ ਚਬਦਾ ਸਾ, ਜਿਸਦੇ ਅਧਾਰ ਨਾਲ ਉਹ ਜੀਵਨ ਧਾਰਨ ਕਰਦਾ ਸਾ, ਜਦ ਕੋਈ ਵਸਤੂ ਉਹ ਮੂੰਹ ਵਿੱਚ ਪਾਉਂਦੇ ਸਨ ਤਦ ਕੁਝ ਹੇਠਾਂ ਗਿਰ ਪੈਂਦੀ ਸੀ ਅਤੇ ਕੁਝ ਅੰਦ੍ਰ ਖਾ ਜਾਂਦੇ ਸਨ, ਅਰ ਇਹ ਬਾਤ ਅੱਜ ਤਕ ਭੀ ਬਾਲਕਾਂ ਵਿੱਚ ਪਾਈ ਜਾਂਦੀ ਹੈ, ਇਸੀ ਤਰ੍ਹਾਂ ਨਾਲ ਉਹ ਹੌਲੀ-ਹੌਲੀ ਰਿੜਨ ਲੱਗੇ ਫਿਰ ਤੁਰਨ ਸਿੱਖੇ ਜਿਸਤੇ ਉਹ ਅਪਨੀ-ਅਪਨੀ ਬੋਲੀ ਬੋਲਨ ਦਾ ਯਤਨ ਕਰਨ ਲੱਗੇ ਜਿਸਦਾ ਦ੍ਰਿਸ਼ਟਾਂਤ ਬਾਲਕਾਂ ਵਿੱਚ ਅੱਜ ਤਕ ਪਾਇਆ ਜਾਂਦਾ ਹੈ ਪ੍ਰੰਤੂ ਜੇ ਕੋਈ ਪੁਰਖ ਇਸ ਵਿੱਚ ਸੰਕਾ ਕਰੇ ਕੇ ਬਾਲਕ ਅਪਨੀ ਰੱਖਯਾ ਦੇ ਵਾਸਤੇ ਅਸਮਰਥ ਹੁੰਦਾ ਹੈ ਤਦ ਇਸਦਾ ਉੱਤ੍ਰ ਕੇਵਲ ਇਤਨਾ ਹੀ ਹੈ ਕੇ ਈਸ਼੍ਵਰ ਅੰਤ੍ਰਯਾਮੀ ਦਿਆਲੂ ਸਭ ਦਾ ਰੱਖਕ ਆਪ ਹੈ, ਜਿਸ ਤਰ੍ਹਾਂ ਕੂੰਜਾਂ ਆਂਡੇ ਸੁਟ ਕੇ ਹੀ ਚਲੀਆਂ ਆਉਂਦੀਆਂ ਹਨ ਫਿਰ ਉਹ ਆਪੇ ਪੱਕ ਕੇ ਬੱਚੇ ਨਿਕਲ ਆਉਂਦੇ ਹਨ ਅਤੇ ਫਿਰ ਉਹ ਆਪੇ ਪਰਮੇਸ਼੍ਵਰ ਦੀ ਪ੍ਰੇਰਣਾ ਨਾਲ ਪਰਵਸ਼ ਪਾਉਂਦੇ ਹਨ, ਇਸੇ ਤਰ੍ਹਾਂ ਉਨ੍ਹਾਂ ਬਾਲਕਾਂ ਨੈ ਭੀ ਅਪਨਾਂ ਪਾਲਨ ਕੀਤਾ, ਜਿਸਤੇ ਸਾਧੂ ਜੀ ਦਾ ਇਹ ਕਥਨ ਜੁਆਨ ਮੁੰਡੇ ਜਮਾਉਨ ਨਾਲੋਂ ਬਹੁਤ ਹੀ ਉੱਤਮ ਅਤੇ ਯੁਕਤੀ ਸਿੱਧ ਹੁੰਦਾ ਕਿੰਤੂ ਉਨ੍ਹਾਂ ਵਿੰਚ ਇਤਨੀ ਵਿਚਾਰ ਵਾਲੀ ਬੁੱਧਿ ਨਹੀਂ ਸੀ॥

ਇਸਤੇ ਬਿਨਾਂ ਸੰਤ ਜੀ ਨੇ ਮਨੁਖਾਂ ਦੀ ਉਤਪੱਤੀ ਤਾਂ ਇਸ ਤਰ੍ਹਾਂ ਦੱਸੀ ਹੈ ਪਰ ਅੱਗੇ ਹੋਰਨਾਂ ਪ੍ਰਾਣ ਧਾਰੀਆਂ ਦਾ ਹਲ ਕਿਸੇ ਤਰ੍ਹਾਂ ਨਹੀਂ ਦੱਸਿਆ, ਕਿਉਂਕਿ ਹਾਥੀ ਘੋੜੇ ਉੱਠਾਂ ਅਤੇ ਇੱਲਾਂ ਕਾਉਂ ਬਾਂਦ੍ਰ ਰਿੱਛ ਆਦਿਕ ਜੋ ਜੀਵ ਹਨ ਇਹ ਕਿਸ ਤਰ੍ਹਾਂ ਜੰਮੇ ਸਨ, ਕਿਆ ਇਹ ਭੀ ਉਸੇ ਤਰ੍ਹਾਂ ਧਰਤੀ ਪਰ ਫਿਰਨ ਲੱਗੇ ਗਏ ਸੇ ਯਾ ਕਿਆ ਉਹ ਨਿੱਕੇ-ਨਿੱਕੇ ਜੰਮੇ ਸਨ. ਫਿਰ ਇਸੇ ਤਰ੍ਹਾਂ ਇਹ ਸਾਰੇ ਪਹਾੜ ਅਤੇ ਜੰਗਲਾਂ ਦੇ ਰੁੱਖ ਭੀ ਏਡੇ-ਏਡੇ ਹੀ ਪੈਹਲੇ ਉਤਪੱਤ ਹੋ ਗਏ ਸੇ ਕੇ ਆਦਿਕਾਲ ਵਿੱਚ ਛੋਟੇ-ਛੋਟੇ ਜੰਮ ਕੇ ਫਿਰ ਵਧਦੇ ਗਏ ਸਨ, ਇਨ੍ਹਾਂ ਦਾ ਹਾਲ ਸਾਧੂ ਜੀ ਨੈ ਕੁਝ ਭੀ ਨਹੀਂ ਕਥਨ ਕੀਤਾ, ਇਸੇ ਤਰ੍ਹਾਂ ਉਨ੍ਹਾਂ ਨੈ ਤੈਤ੍ਰੇਯ ਉਪਨਿਖਧ ਦਾ ਪ੍ਰਮਾਣ ਤਾਂ ਦਿੱਤਾ ਪ੍ਰੰਤੂ ਉਸ ਪਰ ਇਤਨਾਂ ਨਹੀਂ ਆਖਯਾ ਕੇ ਇਹ ਸੱਤਾ ਦਾ ਕਥਨ ਸੱਤ ਹੈ ਯਾ ਅਸੱਤ, ਜਿਸਤੇ ਪ੍ਰਤੀਤ ਹੁੰਦਾ ਹੈ ਕੇ ਉਨ੍ਹਾਂ ਨੂੰ ਇਸਦੀ ਕੁਝ ਖਬਰ ਨਹੀਂ ਸੀ॥

ਇਸਤੇ ਅੱਗੇ ਸਾਧ ਜੀ ਇੱਕ ਹੋਰ ਭੁਲ ਕਰਦੇ ਹਨ ਜੋ ਉਨ੍ਹਾਂ ਨੂੰ ਪੂਰਖ ਅਪਰ ਵਿਰੁੱਧ ਦਾ ਖਯਾਲ ਨਹੀਂ ਆਇਆ ਜਿਸਤੇ ਇਹ ਬਾਤ ਸਾਬਤ ਕਰਦੇ ਹਨ ਕੇ "ਦਰੋਗ ਗੋ ਰਾ ਹਾਫਜ਼ਾ ਨਾ ਬਾਸ਼ਦ" ਅਰਥਾਤ ਝੂਠ ਬੋਲਨ ਵਾਲੇ ਦਾ ਚੇਤਾ ਨਹੀਂ ਹੁੰਦਾ, ਇਸੇ ਤਰ੍ਹਾਂ ਸਾਧ ਜੀ ਪੈਹਲੇ ਤਾਂ ਲਿਖਦੇ ਹਨ ਕਿ ਆਦਿਕਾਲ ਵਿੱਚ ਚਾਰ ਰਿਖੀਆਂ ਨੂੰ ਵੇਦ ਉਤਰੇ ਸਨ ਫਿਰ ਉਨ੍ਹਾਂ ਤੇ ਬ੍ਰਹਮਾ ਨੈ ਪੜ੍ਹੇ ਸਨ, ਫਿਰ ਬ੍ਰਹਮਾ ਤੇ ਮਨੂੰ ਅਤੇ ਮਨੂੰ ਤੇ ਭ੍ਰਿਗੂ ਅਤੇ ਭ੍ਰਿਗੂ ਜੀ ਤੇ ਅੱਗੇ ਪਾਰਾਸਰ ਆਦਿਕ ਰਿਖੀਆਂ ਨੈ ਪੜ੍ਹੇ ਸੇ, ਪ੍ਰੰਤੂ ਏਥੇ ਆਖਦੇ ਹਨ ਕੇ ਜਦ ਜੁਆਨ-ਜੁਆਨ ਆਦਮੀ ਜੰਮੇ ਸਨ ਤਦ ਉਨ੍ਹਾਂ ਨੂੰ ਉਨ੍ਹਾਂ ਵਿੱਚੋਂ ਉਪਰ ਕਥਨ ਕੀਤੇ ਹੋਏ ਚਾਰੇ ਰਿਖੀ ਵੇਦ ਭੀ ਸੁਨਾਉਂਦੇ ਸਨ, ਜਿਸਦਾ ਭਾਵ ਇਹ ਹੈ ਕੇ ਬ੍ਰਹਮਾ, ਮਨੂੰ, ਭ੍ਰਿਗੂ, ਅਤੇ ਪਰਾਸਰ ਵਾਲੀ ਬਾਤ ਠੀਕ ਨਹੀਂ ਹੈ॥

ਇਸਤੇ ਬਿਨਾਂ ਇੱਕ ਹਾਸੀ ਜੋਗ ਇਹ ਬਾਤ ਹੈ ਕੇ ਉੱਪਰ ਤਾਂ ਸਾਧੂ ਜੀ ਪਾਰਾਸਰ ਦੀ ਸਿੰਮ੍ਰਿਤੀ ਨੂੰ ਖੰਡਨ ਕਰਦੇ ਹਨ, ਅਰ ਦੱਸਦੇ ਹਨ ਕੇ ਉਸਦਾ ਮਤ ਅੰਗੀਕਾਰ ਕਰਨ ਜੋਗ ਨਹੀਂ ਪ੍ਰੰਤੂ ਸ੍ਰਿਸ਼ਟੀ ਆਦਿਕਾਲ ਤੇ ਪੰਜਵੀਂ ਪੀੜ੍ਹੀ ਦਾ ਵੇਦ ਗਯਾਤ ਸਾ ਜਿਸਤੇ ਉਹ ਪੂਰਣ ਗਯਾਨ ਵਾਨ ਹੋਣਾ ਚਾਹੀਦਾ ਸੀ, ਕਿੰਤੂ ਸਾਧੂ ਜੀ ਉਸਨੂੰ ਐਸਾ ਮੰਨ ਕੇ ਭੀ ਆਖਦੇ ਹਨ ਕੇ ਪਾਰਾਸਰ ਦਾ ਮਤ ਸਮੀਚੀਨ ਨਹੀਂ ਹੈ, ਹੁਣ ਸਾਧੂ ਤੇ ਪੁਛਨਾਂ ਚਾਹੀਦਾ ਹੈ ਕੇ ਜੇ ਪਾਰਾਸਰ ਮਤ ਸਮੀਚੀਨ ਨਹੀਂ ਤਾਂ ਅੱਜ ਕੱਲ ਦਾ ਦਿਆਨੰਦ ਮਤ ਸਮੀਚੀਨ ਕਿਸ ਤਰ੍ਹਾਂ ਹੋ ਸਕਦਾ ਹੈ?

<u>ਚਲਦਾ</u>

—0—

# ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ

*ਹਰੀ ਸਿੰਘ ਕੁਵੈਤ ਵਾਲੇ*
*9814007847*

ਇੱਕ ਦਿਨ ਗੁਰਮੁਖ ਪਿਆਰੇ ਆਪਣੇ ਕਮਰੇ ਵਿੱਚ ਬੈਠੇ ਸਿਮਰਨ ਕਰਨ ਵਿੱਚ ਮਸਤ ਸਨ ਕਿ ਮੋਬਾਇਲ ਦੀ ਘੰਟੀ ਵੱਜੀ। ਉਨ੍ਹਾਂ ਨੇ ਮੋਬਾਇਲ ਚੁੱਕ ਕੇ ਹੈਲੋ ਕੀਤੀ ਤਾਂ ਅੱਗੋ ਡਾਕਟਰ ਮਿੱਤਰ ਨੇ ਪ੍ਰੇਮ ਨਾਲ ਗੁਰੂ ਫਤਹਿ ਬੁਲਾਈ ਤੇ ਕਹਿਣ ਲੱਗੇ:-

ਮਿੱਤਰ- ਆਪ ਜੀ ਨੂੰ ਬਹੁਤ-ਬਹੁਤ ਵਧਾਈਆਂ ਹੋਣ। ਪਰਸੋਂ ਜੋ ਸੱਜਣ ਪਰਮਜੀਤ (ਉਨ੍ਹਾਂ ਦਾ ਬੇਟਾ) ਦੇ ਰਿਸ਼ਤੇ ਲਈ ਆਏ ਸਨ ਉਨ੍ਹਾਂ ਨੇ ਗੱਲ ਪੱਕੀ ਕਰ ਦਿੱਤੀ ਹੈ ਤੇ ਸ਼ਾਮੀ ਤਿੰਨ ਵਜੇ ਵਿਆਹ ਦਾ ਪ੍ਰੋਗਰਾਮ ਸੈਟ ਕਰਨ ਲਈ ਆ ਰਹੇ ਹਨ। ਆਪ ਜੀ ਨੂੰ ਬੇਨਤੀ ਹੈ ਕਿ ਭੈਣ ਜੀ ਨਾਲ ਸਮੇਂ ਸਿਰ ਪੁੱਜ ਜਾਣਾ।

ਗੁਰਮੁਖ-ਆਪ ਜੀ ਨੂੰ ਬਹੁਤ-ਬਹੁਤ ਵਧਾਈਆਂ। ਅਸੀਂ ਜ਼ਰੂਰ ਪੁੱਜ ਜਾਵਾਂਗੇ।

ਨਿਯੁਕਤ ਸਮੇਂ ਤੇ ਲੜਕੀ ਦੇ ਮੰਮੀ ਡੈਡੀ ਦੋ ਦੋ-ਤਿੰਨ ਹੋਰ ਸੱਜਣ ਪੁੱਜ ਗਏ। ਗੁਰਮੁਖ ਪਿਆਰੇ ਪਹਿਲਾਂ ਹੀ ਪੁੱਜੇ ਹੋਏ ਸਨ। ਸਭ ਇਕੱਠੇ ਹੋ ਕੇ ਬੈਠ ਗਏ। ਵਿਆਹ ਬਾਰੇ ਵਿਚਾਰ ਹੁੰਦੀ ਰਹੀ ਤੇ ਨਾਲੋ ਨਾਲ ਜਲ ਪਾਣੀ ਦੀ ਸੇਵਾ ਵੀ ਹੁੰਦੀ ਰਹੀ। ਆਖਿਰ ਵਿੱਚ ਗੁਰਮੁਖ ਪਿਆਰੇ ਬੋਲੇ।

ਗੁਰਮੁਖ: ਪ੍ਰਮਾਤਮਾ ਦੀ ਅਪਾਰ ਮਿਹਰ ਹੈ ਜੋ ਸਾਰੇ ਪ੍ਰੋਗਰਾਮ ਠੀਕ ਉਲੀਕੇ ਗਏ ਹਨ। ਸਾਰੇ ਕਾਰਜ ਗੁਰੂ ਮਰਿਯਾਦਾ ਅਨੁਸਾਰ ਹੋਣਗੇ ਤੇ ਕੋਈ ਫਜ਼ੂਲ ਖ਼ਰਚਾ ਨਹੀਂ ਕੀਤਾ ਜਾਵੇਗਾ।

ਵਿਆਹ ਵਾਲੇ ਦਿਨ ਬਰਾਤ ਸਜ ਧੱਜ ਕੇ ਲੜਕੀ ਵਾਲਿਆਂ ਦੇ ਨਿਯੁਕਤ ਕੀਤੇ ਅਸਥਾਨ ਤੇ ਪੁਜ ਗਈ। ਆਪੋ ਵਿੱਚ ਮਿਲਨੀਆਂ ਦੀ ਰਸਮ ਹੋਈ ਤੇ ਸਾਰਿਆਂ ਨੇ ਪ੍ਰੇਮ ਨਾਲ ਨਾਸ਼ਤਾ ਕੀਤਾ। ਲਾਵਾਂ ਲਈ ਗੁਰਦੁਆਰੇ ਪੁੱਜ ਗਏ। ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਸਾਰੇ ਵਾਰੋ-ਵਾਰੀ ਮੱਥਾ ਟੇਕ ਕੇ ਸੰਗਤ ਵਿੱਚ ਬੈਠ ਗਏ। ਕੀਰਤਨ ਦੀ ਸਮਾਪਤੀ ਹੋਈ ਤੇ ਸਟੇਜ ਸਕੱਤਰ ਨੇ ਖੜੇ ਹੋ ਕੇ ਕਿਹਾ ਕਿ ਹੁਣ ਗੁਰਮੁਖ ਪਿਆਰੇ ਸੁਭਾਗ ਜੋੜੀ ਨੂੰ ਸਿੱਖਿਆ ਦੇਣਗੇ। ਬੇਨਤੀ ਹੈ ਕਿ ਉਹ ਸਟੇਜ਼ ਤੇ ਆ ਜਾਣ। ਸੁਣਦੇ ਸਾਰ ਹੀ ਗੁਰਮੁਖ ਜੀ ਉਠੇ ਤੇ ਸਟੇਜ ਤੇ ਚਲੇ ਗਏ। ਮਾਇਕ ਸੈਟ ਕਰਨ ਉਪਰੰਤ ਉਨ੍ਹਾਂ ਨੇ ਬੋਲਣਾ ਆਰੰਭ ਕੀਤਾ।

ਗੁਰਮੁਖ: ਸਭ ਤੋਂ ਪਹਿਲਾਂ ਸਾਰੀ ਸੰਗਤ ਪਿਆਰ ਨਾਲ ਗੁਰੂ ਮਹਾਰਾਜ ਦੀ ਬਖਸ਼ੀ ਫਤਹਿ ਪ੍ਰਵਾਨ ਕਰੋ, "ਵਾਹਿਗੁਰੂ ਜੀ ਕੀ ਫਤਹਿ।"

ਅਸੀਂ ਵੇਖਦੇ ਹਾਂ ਕਿ ਅੱਜ ਕਲ੍ਹ ਬੱਚੇ ਬੱਚੀਆਂ ਬਹੁਤ ਪੜ੍ਹੇ ਲਿਖੇ ਤੇ ਸਿਆਣੇ ਹੁੰਦੇ ਹਨ ਤੇ ਉਹ ਕਿਸੇ ਪਾਸੋਂ, ਕਿਸੇ ਪ੍ਰਕਾਰ ਦਾ ਕੋਈ ਉਪਦੇਸ਼ ਜਾਂ ਸਿੱਖਿਆ ਸੁਣਨ ਦੀ ਜ਼ਰੂਰਤ ਮਹਿਸੂਸ ਨਹੀਂ ਕਰਦੇ। ਬਹੁਤ ਚੰਗੀ ਗੱਲ ਹੈ ਪਰ ਉਹ ਭੁੱਲ ਜਾਂਦੇ ਹਨ ਕਿ ਪੜ੍ਹਨਾ ਹੋਰ ਗੱਲ ਹੈ ਤੇ ਅਮਲੀ ਜੀਵਨ ਬਤੀਤ ਕਰਨਾ ਹੋਰ। ਉਂਝ ਵੀ ਜੇ ਕੋਈ ਸਿੱਖਿਆ ਲੈਂਦਾ ਹੈ ਤਾਂ ਆਪਣੀਆਂ ਗਲਤੀਆਂ ਤੋਂ ਹੀ ਸਿੱਖਦਾ ਹੈ। ਖੈਰ ਫਿਰ ਵੀ ਸੁਭਾਗ ਜੋੜੀ ਨੂੰ ਕੁਝ ਗੁਰੂ ਉਪਦੇਸ਼ ਦੀਆਂ ਗੱਲਾਂ, ਗ੍ਰਹਿਸਥੀ ਜੀਵਨ ਨੂੰ ਸੁੱਖੀ ਬਣਾਉਣ ਲਈ ਜ਼ਰੂਰ ਕਹਿਣੀਆਂ ਪੈਂਦੀਆਂ ਹਨ।

ਉਸ ਪ੍ਰਮਾਤਮਾ ਦਾ ਧੰਨਵਾਦ ਹੈ ਕਿ ਅੱਜ ਇਸ ਸੁਭਾਗ ਜੋੜੀ ਦਾ ਗੁਰੂ ਮਰਿਯਾਦਾ ਅਨੁਸਾਰ ਵਿਆਹ ਦੀ ਰਸਮ ਪੂਰੀ ਹੋ ਰਹੀ ਹੈ। ਅਸੀਂ ਸਾਰੇ ਲਾਵਾਂ ਦਾ ਪਾਠ ਤਾਂ ਭਾਵੇਂ ਬੜੇ ਪ੍ਰੇਮ ਨਾਲ ਸੁਣਦੇ ਹਾਂ ਪਰ ਕਦੇ ਇਸ ਦੇ ਅਰਥਾਂ

ਵੱਲ ਧਿਆਨ ਨਹੀਂ ਦਿੰਦੇ ਕਿ ਗੁਰੂ ਸਾਹਿਬ ਗ੍ਰਹਿਸਥੀ ਜੀਵਨ ਲਈ ਕੀ ਉਪਦੇਸ਼ ਕਰ ਰਹੇ ਹਨ ਤੇ ਨਾ ਹੀ ਸਾਡੇ ਪ੍ਰਚਾਰਕ ਜਾਂ ਰਾਗੀ ਸਿੰਘ ਕੁਝ ਦੱਸਣ ਦੀ ਖੇਚਲ ਕਰਦੇ ਹਨ। ਬੱਸ, ਇੱਕ ਫਾਰਮੈਲਟੀ ਪੂਰੀ ਕਰ ਲੈਂਦੇ ਹਾਂ।

ਵਿਆਹ ਸਮੇਂ ਚਾਰ ਲਾਵਾਂ ਪੜ੍ਹਨ ਦੀ ਪ੍ਰਥਾ ਸ੍ਰੀ ਗੁਰੂ ਰਾਮਦਾਸ ਜੀ ਨੇ ਆਰੰਭ ਕੀਤੀ ਸੀ। ਲਾਵਾਂ ਜਾਂ ਫੇਰੇ ਦੇ ਅਰਥ ਹਨ ਕਿ ਨੇੜੇ ਹੋ ਜਾਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਆਲੇ-ਦੁਆਲੇ ਚਾਰ ਫੇਰੇ ਲੈ ਕੇ ਉਨ੍ਹਾਂ ਨੇ ਆਪਣਾ ਕੇਂਦਰ ਮੰਨ ਲੈਂਣਾ ਅਤੇ ਆਪਣੇ ਜੀਵਨ ਦਾ ਹਰ ਕੰਮ ਉਨ੍ਹਾਂ ਦੀ ਸਿੱਖਿਆ ਨੂੰ ਸਾਹਮਣੇ ਰੱਖ ਕੇ ਹੀ ਕਰਨਾ ਹੈ। ਧਰਮ ਦੀ ਦ੍ਰਿੜ੍ਹਤਾ ਇਹ ਹੈ ਕਿ ਜੋ ਪ੍ਰਵਰਤਕ ਕਰਮ ਹਨ, ਉਹ ਦਰਿੜ੍ਹ ਹੋ ਜਾਣਾ। ਪਰਵਿਤਰੀ ਕਰਮ ਦੇ ਅਰਥ ਹਨ ਕਿ ਗ੍ਰਹਿਸਥੀ ਜੀਵਨ ਦੇ ਜੁੰਮੇਵਾਰੀ ਦੇ ਕਰਮ ਨਿਭਾਉਂਦੇ ਹੋਏ ਪ੍ਰਮਾਤਮਾ ਦੀ ਯਾਦ ਸਦਾ ਅੰਦਰ ਬਣੀ ਰਹੇ ਤੇ ਸਦਾ ਨਾਮ ਸਿਮਰਨ ਦੇ ਆਹਰ ਵਿੱਚ ਲੱਗੇ ਰਹਿਣ ਦੀ ਤਾਕੀਦ ਹੈ। ਗੁਰੂ ਦੀ ਬਾਣੀ ਰਾਹੀਂ ਪ੍ਰਮਾਤਮਾ ਦਾ ਨਾਮ ਸਿਮਰਨ ਦਾ ਧਰਮ ਆਪਣੇ ਅੰਦਰ ਪੱਕੇ ਕਰਨਾ ਹੈ ਤਾਂ ਜੋ ਸਾਰੇ ਪਾਪ ਤੇ ਵਿਕਾਰ ਦੂਰ ਹੋ ਸਕਦਾ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਲਈ 'ਗ੍ਰਹਿਸਥ ਉਦਾਸ' ਦਾ ਮਾਰਗ ਦੱਸਿਆ ਹੈ। ਗ੍ਰਹਿਸਥ ਵਿੱਚ ਰਹਿੰਦੇ ਹੋਏ ਧਰਮ ਵੀ ਕਮਾਉਣਾ ਹੈ।

ਇਨ੍ਹਾਂ ਲਾਵਾਂ ਦੇ ਉਪਦੇਸ਼ ਦੇ ਦੂਹਰੇ ਅਰਥ ਹਨ। ਇੱਕ ਪਾਸੇ ਜੀਵ ਇਸਤਰੀ ਦਾ ਪਰਮਾਤਮਾ ਪਤੀ ਨਾਲ ਆਤਮਿਕ ਮੇਲ ਦੀ ਗੱਲ ਹੈ ਤੇ ਦੂਸਰੇ ਪਾਸੇ ਸੰਸਾਰੀ ਪਤਨੀ ਤੇ ਪਤੀ ਦੀ ਨਵੀਂ ਵਿਆਹੁਤਾ ਜੀਵਨ ਦਾ ਆਦਰਸ਼ ਹੈ। ਦੂਸਰੇ ਲਫਜ਼ਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਪਤਨੀ ਤੇ ਪਤੀ ਦੀ ਵਿਆਹੁਤਾ ਜੀਵਨ ਪਰਮਾਤਮਾ ਤੇ ਆਤਮਾ ਦੇ ਮੇਲ ਦੇ ਨਮੂਨੇ ਵਰਗੀ ਬਤੀਤ ਹੋਣੀ ਚਾਹੀਦੀ ਹੈ। ਜਿਵੇਂ ਪਰਮਾਰਥ ਪਹਿਲਾਂ ਨਿਰਮਲ ਡਰ ਅਦਬ, ਫਿਰ ਪ੍ਰੇਮ, ਫਿਰ ਵੈਰਾਗ ਤੇ ਅੰਤ ਵਿੱਚ ਸਹਿਜ ਅਵਸਥਾ ਦੀ ਪ੍ਰਾਪਤੀ ਮਿਲ ਜਾਂਦੀ ਹੈ ਤਿਵੇਂ ਹੀ ਪਤਨੀ ਪਤੀ ਦੇ ਜੀਵਨ ਵਿੱਚ ਇਨ੍ਹਾਂ ਗੱਲਾਂ ਦਾ ਆਦਰਸ਼ ਹੋਣੀ ਲਾਜ਼ਮੀ ਹੈ।

ਅਸੀਂ ਹਰ ਰੋਜ਼ ਅੰਮ੍ਰਿਤ ਵੇਲੇ ਜਾਪ ਸਾਹਿਬ ਦਾ ਪਾਠ ਕਰਦੇ ਹਾਂ:-

ਏਕ ਹੈ ਅਨੇਕ ਹੈ ਫਿਰ ਏਕ ਹੈ।

ਪ੍ਰਮਾਤਮਾ ਇੱਕ ਹੁੰਦਾ ਹੋਇਆ ਵੀ ਸਾਰੀ ਸ੍ਰਿਸ਼ਟੀ ਤੇ ਸਾਰੇ ਜੀਵਾਂ ਵਿੱਚ ਅਨੇਕ ਹੋ ਕੇ ਵਰਤ ਰਿਹਾ ਹੈ। ਇਸੇ ਤਰ੍ਹਾਂ ਪ੍ਰਮਾਤਮਾ ਦੀ ਅੰਸ਼ ਜੀਵ, ਪੁਰਸ਼ ਜਾਂ ਇਸਤ੍ਰੀ ਵੀ ਇੱਕ ਹੁੰਦੇ ਹੋਏ ਅਨੇਕ ਰਿਸ਼ਤੇ ਨਿਭਾਉਂਦਾ ਹੈ। ਇੱਕ ਪੁਰਸ ਹੈ। ਉਹ ਕਿਸੇ ਦਾ ਪੁੱਤਰ ਹੈ, ਕਿਸੇ ਦਾ ਪਤੀ ਹੈ ਜਾਂ ਕਿਸੇ ਦਾ ਪਿਤਾ ਜਾਂ ਭਰਾ ਹੈ। ਇਸੇ ਤਰ੍ਹਾਂ ਇੱਕ ਇਸਤ੍ਰੀ ਕਿਸੇ ਦੀ ਧੀ, ਕਿਸੇ ਦੀ ਪਤਨੀ, ਜਾਂ ਕਿਸੇ ਦੀ ਮਾਂ ਜਾਂ ਭੈਣ ਹੈ। ਹੁਣ ਇਹ ਸਾਰੇ ਰਿਸ਼ਤੇ, ਸਾਰਿਆਂ ਨਾਲ ਚੰਗੀ ਤਰ੍ਹਾਂ ਨਿਭਾਏ ਜਾਣ ਲਈ ਜ਼ਰੂਰੀ ਹੈ ਕਿ ਅਸੀਂ ਪਹਿਲਾਂ ਇੱਕ ਚੰਗੇ ਗੁਰਸਿੱਖ ਬਣੀਏ ਤੇ ਗੁਰੂ ਦੇ ਉਪਦੇਸ਼ ਨੂੰ ਮੰਨ ਕੇ ਚਲੀਏ। ਗੁਰੂ ਵਾਲੇ ਬਣੀਏ ਤੇ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰੀਏ। ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੱਖਾਂ ਨੂੰ ਰਹਿਤ ਮਰਯਾਦਾ ਵਿੱਚ ਪੱਕੇ ਰਹਿਣ ਤੇ ਬਹੁਤ ਜ਼ੋਰ ਦਿੰਦੇ ਹੋਏ ਸਪੱਸ਼ਟ ਕਰਦੇ ਹਨ:

**ਰਹਿਣੀ ਰਹੈ ਸੋਈ ਸਿਖ ਮੇਰਾ।**
**ਓਹੁ ਸਾਹਿਬ ਮੈਂ ਉਸ ਦਾ ਚੇਰਾ।**

ਗੁਰੂ ਸਾਹਿਬ ਜਦ ਵੀ ਕਿਸੇ ਤੇ ਖੁਸ਼ ਹੁੰਦੇ ਹਨ ਤਾਂ ਅੰਮ੍ਰਿਤ ਛਕਣ ਦੀ ਜ਼ਰੂਰੀ ਪ੍ਰੇਰਨਾ ਦਿੰਦੇ ਸਨ। ਜਦੋਂ ਗੁਰੂ ਜੀ ਆਨੰਦਪੁਰ ਸਾਹਿਬ ਛਡਕੇ ਬਹੁਤ ਸਾਰੀਆਂ ਮੁਸੀਬਤਾਂ ਝਲਦੇ ਹੋਏ ਭਾਈ ਡੱਲੇ, ਤਲਵੰਡੀ ਸਾਬੋ, ਦੇ ਪਾਸ ਪੁੱਜੇ ਸਨ ਤਾਂ ਉਸ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ ਸੀ। ਕਾਫੀ ਸਮਾਂ ਰਹਿਣ ਤੋਂ ਬਾਅਦ ਜਦ ਗੁਰੂ ਜੀ ਜਾਣ ਲੱਗੇ ਸਨ ਤਾਂ ਭਾਈ ਡੱਲੇ ਨੇ ਬੇਨਤੀ ਕੀਤੀ ਸੀ ਕਿ ਮਹਾਰਾਜ ਉਸਨੂੰ ਆਪਣੇ ਚਰਨਾਂ ਵਿੱਚ ਥੋੜੀ ਜਗ੍ਹਾਂ ਦੇ ਦੇਵੋ। ਗੁਰੂ ਜੀ ਨੇ ਕਿਹਾ ਕਿ ਪਹਿਲਾਂ ਅੰਮ੍ਰਿਤ ਛਕੋ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਘਟਨਾਵਾਂ ਹਨ, ਜਿਥੇ ਗੁਰੂ ਸਾਹਿਬ ਅੰਮ੍ਰਿਤ ਛਕਣ ਤੇ ਰਹਿਤ ਮਰਯਾਦਾ ਵਿੱਚ ਪਰਪੱਕ ਰਹਿਣ ਉੱਪਰ ਜ਼ੋਰ ਦਿੰਦੇ ਸਨ।

ਜਿਵੇਂ ਹਰ ਧਰਮ ਵਿੱਚ ਦਾਖਲ ਹੋਣ ਲਈ ਪਹਿਲਾਂ ਕਿਸੇ ਨਾ ਕਿਸੇ ਪ੍ਰਕਾਰ ਦੀ ਦੀਖਿਆ ਦੇਣੀ ਪੈਂਦੀ ਹੈ, ਇਸੇ ਤਰ੍ਹਾਂ ਖਾਲਸਾ ਪੰਥ ਵਿੱਚ ਦਾਖਲ ਹੋਣ ਲਈ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਣਾ ਜ਼ਰੂਰੀ ਹੈ, ਤਦੇ ਹੀ ਅਸੀਂ ਸਿੱਖ ਤੋਂ

ਸਿੰਘ ਬਣਦੇ ਹਾਂ। ਇਹ ਜੋ ਰਹਿਤਾਂ ਤੇ ਕੁਰਹਿਤਾਂ ਹਨ ਇਹ ਸਾਡੇ ਜੀਵਨ ਨੂੰ ਸੰਜਮ ਵਿੱਚ ਰੱਖਣ ਲਈ ਬਹੁਤ ਸਹਾਇਤਾ ਕਰਦੀਆਂ ਹਨ। ਇਹ ਇੱਕ ਖੇਤ ਦੇ ਚਾਰੇ ਪਾਸੇ ਵਾੜ ਦਾ ਕੰਮ ਕਰਦੀਆਂ ਹਨ। ਇਹ ਠੀਕ ਹੈ ਕਿ ਭਾਵੇਂ ਵਾੜ ਨੂੰ ਫੱਲ ਜਾਂ ਫੁਲ ਤਾਂ ਨਹੀਂ ਲੱਗਦੇ ਪਰ ਇਹ ਖੇਤੀ ਦੀ ਹਿਫਾਜ਼ਤ ਕਰਨ ਲਈ ਜ਼ਰੂਰੀ ਹੈ ਤਾਂ ਜੋ ਕੋਈ ਜੰਗਲੀ ਜਾਨਵਰ ਖੇਤੀ ਨੂੰ ਉਜਾੜ ਨਾ ਦੇਵੇ।

ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਇੱਕ ਵੱਖਰੀ ਸ਼ਕਲ ਸੂਰਤ ਦਿੱਤੀ ਹੈ ਜੋ ਕਿ ਲੱਖਾਂ ਵਿਚੋਂ ਅਲੱਗ ਹੀ ਪਹਿਚਾਣਿਆਂ ਜਾ ਸਕਦਾ ਹੈ। ਇਸ ਲਈ ਸਾਡੇ ਉਪਰ ਬਹੁਤ ਜ਼ਿੰਮੇਵਾਰੀ ਪੈਂਦੀ ਹੈ ਤੇ ਸਾਨੂੰ ਬਹੁਤ ਸਾਵਧਾਨ ਹੋਣ ਦੀ ਲੋੜ ਹੈ ਕਿ ਸਾਡਾ ਹਰ ਕੰਮ ਤੇ ਵਿਹਾਰ ਸੋਚ ਸਮਝ ਕੇ ਗੁਰੂ ਦੇ ਉਪਦੇਸ਼ ਅਨੁਸਾਰ ਹੋਵੇ ਤਾਂ ਜੋ ਸਾਰੇ ਵੇਖ ਕੇ ਸਾਨੂੰ ਗੁਰੂ ਦਾ ਇੱਕ ਚੰਗਾ ਸਿੱਖ ਸਮਝਣ ਤੇ ਗੁਰੂ ਸਾਹਿਬ ਵੀ ਸਾਡੇ ਤੇ ਨਾਜ ਕਰ ਸਕਣ, ਜਿਵੇਂ ਉਹ ਆਪ ਕਹਿੰਦੇ ਹਨ:-

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ।**
**ਨਹੀਂ ਮੋ ਸੇ ਗਰੀਬ ਕਰੋਰ ਪਰੇ।**

ਕਈ ਸੱਜਣ ਕਿੰਤੂ ਕਰਦੇ ਹਨ ਕਿ ਅੰਮ੍ਰਿਤ ਤਾਂ ਛੱਕ ਲਈਏ ਪਰ ਨਿਭਾਉਣਾ ਬਹੁਤ ਕਠਿਨ ਹੈ। ਇਹ ਸਭ ਬਹਾਨੇ ਹਨ। ਅਸੀਂ ਜਿਹੜੇ ਵੀ ਕੰਮ ਨੂੰ ਮਹੱਤਵ ਪੂਰਨ ਸਮਝਦੇ ਹਾਂ ਤੇ ਦ੍ਰਿੜ ਇਰਾਦੇ ਨਾਲ ਕਰਨ ਲੱਗ ਪਈਏ ਤਾਂ ਜ਼ਰੂਰ ਸਫਲਤਾ ਪ੍ਰਾਪਤ ਹੁੰਦੀ ਹੈ। ਹੋਰ ਜੋ ਇਹ ਕੰਮ ਅਸੀਂ ਗੁਰੂ ਸਾਹਿਬ ਦੀ ਓਟ ਆਸਰਾ ਲੈ ਕੇ ਕਰੀਏ ਤਾਂ ਗੁਰੂ ਸਾਹਿਬ ਖੁੱਦ ਸਾਡੀ ਸਹਾਇਤਾ ਕਰਦੇ ਹਨ। ਇਸ ਦੀ ਹਾਮੀ ਭਾਈ ਗੁਰਦਾਸ ਜੀ ਕਰਦੇ ਹਨ:

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,**
**ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ।**

ਐ ਗੁਰਸਿੱਖ! ਇੱਕ ਵਾਰੀ ਤੂੰ ਇੱਕ ਕਦਮ ਆਪਣੇ ਗੁਰੂ ਵੱਲ ਚੱਲ ਕੇ ਵੇਖ ਉਹ ਹਜ਼ਾਰਾਂ ਕਦਮ ਅੱਗੇ ਹੋ ਕੇ ਤੇਰਾ ਸਵਾਗਤ ਕਰਨਗੇ।

ਮੈਨੂੰ ਪਤਾ ਲੱਗਿਆ ਹੈ ਕਿ ਸੁਭਾਗ ਜੋੜੀ ਨੇ ਅੱਜੇ ਤੱਕ ਅੰਮ੍ਰਿਤਪਾਨ ਨਹੀਂ ਕੀਤਾ। ਇਸ ਲਈ ਜ਼ਰੂਰ ਕਹਾਂਗਾ ਕਿ ਦੋਵੇਂ ਬੱਚੇ ਹੁਣ ਏਥੇ ਪ੍ਰਣ ਕਰਨ ਕਿ ਉਹ ਜਲਦੀ ਤੋਂ ਜਲਦੀ ਅੰਮ੍ਰਿਤ ਪਾਨ ਕਰਕੇ ਗੁਰੂ ਮਹਾਰਾਜ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੇ।

ਮਨੁੱਖੀ ਤਲ ਤੇ ਦੋ ਪ੍ਰਕਾਰ ਦੇ ਰਿਸ਼ਤੇ ਮੰਨੇ ਜਾਂਦੇ ਹਨ ਇੱਕ ਆਪਸੀ ਪ੍ਰੇਮ ਦਾ ਤੇ ਦੂਸਰਾ ਖੂਨ ਦਾ। ਇਹ ਠੀਕ ਹੈ ਕਿ ਸਮਾਜਿਕ ਤੌਰ ਤੇ ਖੂਨ ਦੇ ਰਿਸ਼ਤੇ ਨੂੰ ਹੀ ਮਹਾਨਤਾ ਦਿੱਤੀ ਜਾਂਦੀ ਹੈ ਪਰ ਧਰਮ ਇਸ ਨਾਲ ਸਹਿਮਤ ਨਹੀਂ। ਅਸੀਂ ਵੇਖਦੇ ਹਾਂ ਕਿ ਖੂਨ, ਖੂਨ ਦਾ ਵੈਰੀ ਬਣ ਜਾਂਦਾ ਹੈ। ਭਰਾ ਭਰਾ ਦਾ ਖੂਨ ਕਰ ਦਿੰਦਾ ਹੈ ਤੇ ਪਿਤਾ ਪੁੱਤਰ ਦੀ ਆਪਸ ਵਿੱਚ ਨਹੀਂ ਬਣਦੀ। ਬੁੱਢੇ ਮਾਂ-ਬਾਪ ਨੂੰ ਪੁੱਤਰ ਘਰੋਂ ਬਾਹਾਰ ਵੀ ਕੱਢ ਦਿੰਦੇ ਹਨ। ਹਰਨਾਖਸ਼ ਵੱਲ ਵੇਖੋ, ਆਪਣੇ ਹੰਕਾਰ ਕਾਰਨ ਆਪਣੇ ਪੁੱਤਰ ਪ੍ਰਹਿਲਾਦ ਦਾ ਜਾਨੀ ਦੁਸ਼ਮਣ ਹੈ ਤੇ ਹਰ ਪ੍ਰਕਾਰ ਦੇ ਕਸ਼ਟ ਦੇ ਕੇ ਮਾਰਨਾ ਚਾਹੁੰਦਾ ਹੈ। ਇਸੇ ਤਰ੍ਹਾਂ ਔਰੰਗਜ਼ੇਬ ਕਿੰਨਾ ਜ਼ਾਲਮ ਹੈ ਕਿ ਰਾਜ ਸੱਤਾ ਪ੍ਰਾਪਤ ਕਰਨ ਲਈ ਆਪਣੇ ਤਿੰਨਾਂ ਭਰਾਵਾਂ ਨੂੰ ਮਰਵਾ ਕੇ ਤੇ ਪਿਤਾ ਨੂੰ ਜੇਲ੍ਹ ਅੰਦਰ ਕੈਦ ਕਰ ਦਿੰਦਾ ਹੈ। ਹੋਰ ਤਾਂ ਹੋਰ ਗੁਰੂ ਘਰ ਵਿੱਚ ਗੁਰੂ ਰਾਮਦਾਸ ਜੀ ਦੇ ਵੱਡੇ ਸਾਹਿਬਜ਼ਾਦੇ ਪ੍ਰਿਥੀ ਚੰਦ ਸਦਾ ਉਨ੍ਹਾਂ ਨਾਲ ਝਗੜਦੇ ਹੀ ਰਹੇ। ਤਦੇ ਗੁਰੂ ਸਾਹਿਬ ਨੂੰ ਕਹਿਣਾ ਪਿਆ:-

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨਿ ਕੇ ਜਣੇ ਬਡੀਰ ਤੁਮ ਹਉ ਤਿਨ ਸਿਉ ਝਗਰਤ ਪਾਪ॥**

*(ਅੰਗ ੧੨੦੦)*

ਵੇਖੀਏ ਤਾਂ ਆਪਸੀ ਖੂਨ ਤਾਂ ਭਾਵੇਂ ਇੱਕ ਹੈ ਪਰ ਆਪਸੀ ਪ੍ਰੇਮ ਤੇ ਵਿਚਾਰ ਦੀ ਸਾਂਝ ਨਾ ਹੋਣ ਕਾਰਨ ਇੱਕ ਦੂਸਰੇ ਦੇ ਵੈਰੀ ਬਣ ਬੈਠੇ ਹਨ।

ਦੋ ਸੱਚੇ ਪ੍ਰੇਮੀ ਆਪਣਾ ਸਭ ਕੁਝ ਇੱਕ ਦੂਸਰੇ ਤੋਂ ਕੁਰਬਾਨ ਕਰਨ ਲਈ ਸਦਾ ਤਿਆਰ ਰਹਿੰਦੇ ਹਨ। ਜਿਸ ਨਾਲ ਸੱਚਾ ਪ੍ਰੇਮ ਹੈ, ਉਸ ਨੂੰ ਅਸੀਂ ਕਦੇ ਧੋਖਾ ਨਹੀਂ ਦੇ ਸਕਾਂਗੇ। ਸਚੇ ਪ੍ਰੇਮ ਵਿੱਚ ਆਪਣੀ ਕਿਸੇ ਵੀ ਖਾਹਿਸ਼ ਨੂੰ ਆਪਣੇ ਪ੍ਰੇਮੀ ਦੀ ਕੋਈ ਵੀ ਖਾਹਿਸ਼ ਪੂਰੀ ਕਰਨ ਲਈ ਖੁਸ਼ੀ-ਖੁਸ਼ੀ ਕੁਰਬਾਨ ਕਰ ਦਿੱਤਾ ਜਾਂਦਾ ਹੈ। ਆਪਣੀ ਚਾਹ

ਨੂੰ ਦੂਸਰੇ ਦੀ ਚਾਹ ਪ੍ਰਤੀ ਨਿਛਾਵਰ ਕਰ ਦੇਣਾ ਹੀ ਸੁੱਖੀ ਜੀਵਨ ਬਤੀਤ ਕਰਨ ਦੀ ਜੁਗਤੀ ਹੈ। ਕਹਿੰਦੇ ਹਨ ਕਿ ਦੋ ਪ੍ਰੇਮੀਆ ਦਾ ਆਪੋ ਵਿੱਚ ਬਹੁਤ ਪਿਆਰ ਸੀ। ਪ੍ਰੇਮਿਕਾ ਦੇ ਵਾਲ ਬਹੁਤ ਸੁੰਦਰ ਤੇ ਲੰਮੇ ਸਨ ਤੇ ਪ੍ਰੇਮੀ ਪਾਸ ਇੱਕ ਸੋਨੇ ਦੀ ਵਡਮੁੱਲੀ ਘੜੀ ਸੀ ਪਰ ਉਸ ਦੀ ਚੇਨ ਬਹੁਤ ਘਟੀਆ ਸੀ। ਦੋਵੇ ਇਕ ਦੂਸਰੇ ਨੂੰ ਨਵੇਂ ਸਾਲ ਦੇ ਤੋਹਫੇ ਦੇਣੇ ਚਾਹੁੰਦੇ ਹਨ ਪਰ ਪਾਸ ਪੈਸੇ ਨਹੀਂ ਸਨ। ਪ੍ਰੇਮੀ ਨੇ ਆਪਣੀ ਘੜੀ ਵੇਚ ਕੇ ਆਪਣੀ ਪ੍ਰੇਮਿਕਾ ਦੇ ਵਾਲਾਂ ਲਈ ਇੱਕ ਸੋਨੇ ਦੀ ਕੰਘੀ ਖਰੀਦ ਲਈ। ਉਧਰ ਪ੍ਰੇਮਿਕਾ ਨੇ ਆਪਣੇ ਵਾਲ ਵੇਚ ਕੇ ਆਪਣੇ ਪ੍ਰੇਮੀ ਲਈ ਸੋਨੇ ਦੀ ਚੈਨ ਖਰੀਦ ਲਈ। ਭਾਵੇ ' ਦੋਹਾਂ ਦੇ ਤੋਹਫੇ ਬੇਕਾਰ ਹੋ ਗਏ ਪਰ ਅਸਲ ਵੇਖਣ ਵਾਲੀ ਗੱਲ ਸੱਚਾ ਪ੍ਰੇਮ ਨਿਭਾਉਣ ਦੀ ਹੈ।

ਇਸ ਤੋਂ ਸਾਬਤ ਹੋਇਆ ਕਿ ਅਸਲੀ ਰਿਸ਼ਤਾ ਆਪਸੀ ਪ੍ਰੇਮ ਤੇ ਵਿਚਾਰਾਂ ਦੀ ਸਾਂਝ ਦਾ ਹੁੰਦਾ ਹੈ। ਜਿਥੇ ਵਿਚਾਰ ਇੱਕ ਹੋਣ, ਉੱਥੇ ਆਪਸੀ ਇਤਬਾਰ ਹੁੰਦਾ ਹੈ, ਜਿਥੇ ਆਪਸੀ ਇਤਬਾਰ ਤੇ ਭਰੋਸਾ ਹੋਵੇ ਉਥੇ ਲਾਜ਼ਮੀ ਪ੍ਰੇਮ ਦਾ ਜਨਮ ਹੁੰਦਾ ਹੈ। ਜਿਥੇ ਪ੍ਰੇਮ ਹੋਵੇ ਉਥੇ ਸਦਾਚਾਰ ਦਾ ਵਾਸਾ ਹੁੰਦਾ ਹੈ ਅਤੇ ਜਿਥੇ ਸਦਾਚਾਰ ਹੋਵੇ ਉਥੇ ਪ੍ਰਮਾਤਮਾ ਆਪ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਮਾਤਮਾ ਮਿਲਾਪ ਦਾ ਰਸਤਾ ਕੇਵਲ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਦੱਸਿਆ ਹੈ।

ਮਨੁੱਖ ਗਲਤੀ ਦਾ ਪੁਤਲਾ ਹੈ। ਇਸ ਲਈ ਸਾਡੇ ਸਾਰਿਆਂ ਪਾਸੋਂ ਗਲਤੀਆਂ ਹੋ ਜਾਣੀਆਂ ਸੁਭਾਵਿਕ ਹਨ। ਪਰ ਅਸੀਂ ਆਪਣੇ ਹੰਕਾਰ ਜਾਂ ਆਕੜ ਕਰਕੇ ਆਪਣੀ ਗਲਤੀ ਮੰਨਣ ਲਈ ਤਿਆਰ ਨਹੀਂ ਤੇ ਸਦਾ ਇਸ ਲਈ ਦੂਸਰੇ ਨੂੰ ਹੀ ਜਿੰਮੇਵਾਰ ਠਹਿਰਾਉਂਦੇ ਹਾਂ। ਕਈ ਵਾਰ ਇੱਕ ਨਿੱਕੀ ਜਿਹੀ ਗੱਲ ਪਹਾੜ ਬਣ ਜਾਂਦੀ ਹੈ ਤੇ ਗ੍ਰਹਿਸਥੀ ਜੀਵਨ ਲਈ ਮੁਸ਼ਕਲਾਂ ਖੜੀਆਂ ਕਰ ਦਿੰਦੀ ਹੈ। ਸਿਆਣਪ ਇਸੇ ਵਿੱਚ ਹੈ ਕਿ ਐਸੇ ਸਮੇਂ ਫਜ਼ੂਲ ਦੀ ਆਕੜ ਵਿੱਚ ਨਾ ਆਵੇ, ਸਗੋਂ ਆਪਣੇ ਸਾਥੀ ਨੂੰ ਮੁਆਫ ਕਰ ਦੇਵੋਂ। ਆਪਣੇ ਅੰਦਰ ਖਿਮਾ ਪੈਦਾ ਕਰੋ। ਜਿਹੜਾ ਪਤੀ ਜਾਂ ਪਤਨੀ ਖਿਮਾ ਦਾ ਸੰਗਾਰ ਕਰਦਾ ਹੈ, ਉਹੀ ਆਪਣੇ ਪਿਆਰੇ ਦਾ ਪਿਆਰ ਪਾ ਸਕਦਾ ਹੈ। ਬੱਸ, ਇੱਕ ਵਾਰੀ ਹਿੰਮਤ ਕਰਕੇ ਇਹ ਕਹਿ ਦਿਉ ਕਿ "ਮੇਰੇ ਪਾਸੋਂ ਭੁੱਲ ਹੋ ਗਈ" ਤਾਂ ਕਦੇ ਵੀ ਕਿਸੇ ਹੀਲੇ ਗੱਲ ਅੱਗੇ ਨਹੀਂ ਵੱਧ ਸਕਦੀ।

ਗ੍ਰਹਿਸਥੀ ਜੀਵਨ ਵਿੱਚ ਸੁੱਖ ਨਾਲ ਦੁੱਖ, ਖੁਸ਼ੀ ਨਾਲ ਗਮੀ, ਤਦਰੁਸਤੀ ਨਾਲ ਬੀਮਾਰੀ, ਜੰਮਣ ਨਾਲ ਮਰਨ ਤੇ ਮਿਲਾਪ ਨਾਲ ਵਿਛੋੜਾ ਆਮ ਚੱਲਦੇ ਰਹਿੰਦੇ ਹਨ। ਇਸ ਲਈ ਸੁਭਾਗ ਜੋੜੀ ਨੂੰ ਸਦਾ ਸਾਵਧਾਨ ਰਹਿਣਾ ਚਾਹੀਦਾ ਹੈ ਕਿ ਸੁੱਖਾਂ ਵੇਲੇ ਜ਼ਿਆਦਾ ਖੁਸ਼ੀ ਮਨਾਉਣਾ ਠੀਕ ਨਹੀਂ ਤੇ ਦੁੱਖਾਂ ਨੂੰ ਵੇਖਕੇ ਘਬਰਾ ਜਾਣਾ ਨਾ ਸਮਝੀ ਹੋਵੇਗੀ। ਇਹ ਸੁੱਖ ਦੁੱਖ ਸਾਡੇ ਪਿਛਲੇ ਕਰਮਾਂ ਦਾ ਫਲ ਹੈ। ਸਦਾ ਉਸ ਪ੍ਰਮਾਤਮਾ ਦੇ ਭਾਣੇ ਵਿੱਚ ਖੁਸ਼ ਰਹਿਣ ਦਾ ਯਤਨ ਕਰਨਾ ਹੈ ਤੇ ਉਸ ਦੇ ਧੰਨਵਾਦ ਦਾ ਲੜ ਨਾ ਛਡੀਏ । ਇਹ ਹੀ ਸੁੱਖੀ ਜੀਵਨ ਬਤੀਤ ਕਰਨ ਦੀ ਜੁਗਤੀ ਹੈ। ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਸਦਾ ਯਾਦ ਰਹੇ:-

**ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥**

*(ਅੰਗ ੧੩੦੨)*

ਇਹ ਕੁਝ ਗੁਰੂ ਉਪਦੇਸ਼ ਹਨ ਤੇ ਜੇ ਸੁਭਾਗ ਜੋੜੀ ਇਨਾਂ ਦਾ ਖਿਆਲ ਰੱਖਦੀ ਹੋਈ ਗੁਰ ਮਰਿਯਾਦਾ ਅਨੁਸਾਰ ਜੀਵਨ ਬਤੀਤ ਕਰੇਗੀ ਤਾਂ ਗੁਰੂ ਸਾਹਿਬ ਦੀ ਮਿਹਰ ਸਦਕਾ ਸਦਾ ਖੁਸ਼ੀ ਤੇ ਚੜ੍ਹਦੀ ਕਲਾਂ ਵਿੱਚ ਰਹਿਣਗੇ। ਬੱਸ, ਹੁਣ ਸਮਾ ਹੋ ਗਿਆ ਹੈ। ਇਥੇ ਹੀ ਸਮਾਪਤ ਹੈ। ਸਦਾ ਯਾਦ ਰਖੋ:-

ਦੁੱਖ ਵੇਲੇ ਅਰਦਾਸ, ਸੁੱਖ ਵੇਲੇ ਧੰਨਵਾਦ ਤੇ
ਹਰ ਵੇਲੇ ਜਾਪ (ਸਿਮਰਨ)

ਜੇ ਕੋਈ ਗੱਲ ਗੁਰੂ ਉਪਦੇਸ਼ ਤੋਂ ਗਲਤ ਕਹੀ ਗਈ ਹੋਵੇ ਤਾਂ ਮਾਫੀ ਦਾ ਜ਼ਾਚਕ ਹਾਂ।

ਸਾਰੇ ਗਜਕੇ ਫਤਹਿ ਬਲਾਵੋ,

**'ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥'**

—0—

# ਸਿਮਰੌ ਸ੍ਰੀ ਹਰਿਰਾਇ

*ਰਣਜੀਤ ਸਿੰਘ*
*ਸਟੇਟ ਤੇ ਨੈਸ਼ਨਲ ਅਵਾਰਡੀ ਹੈਡਮਾਸਟਰ (ਸੇਵਾ ਮੁਕਤ)*
*99155-15436*

ਗੁਰੂ ਹਰਿਰਾਇ ਸਾਹਿਬ ਜੀ ਦੇ ਸਮੁੱਚੇ ਜੀਵਨ ਨੂੰ ਜੇ ਦੋ ਸ਼ਬਦਾਂ ਵਿੱਚ ਬਿਆਨ ਕਰਨਾ ਹੋਵੇ ਤਾਂ ਉਹਨਾਂ ਨੂੰ ਨਿਰਭਉ ਨਿਰਵੈਰ ਹੀ ਕਿਹਾ ਜਾ ਸਕਦਾ ਹੈ। ਸਾਰੀ ਉਮਰ ਉਹਨਾਂ ਨੇ ਕਿਸੇ ਦਾ ਡਰ ਨਹੀਂ ਮੰਨਿਆ ਕਿਸੇ ਨਾਲ ਵੈਰ ਨਹੀਂ ਕਮਾਇਆ। ਕਸੇ ਪ੍ਰਤੀ ਮਾੜਾ ਸ਼ਬਦ ਨਹੀਂ ਬੋਲਿਆ। ਵੱਡੇ ਭਰਾ ਧੀਰਮਲ ਨੇ ਡਰਾਵੇ ਵੀ ਦਿੱਤੇ। ਉਸ ਨੇ ਸਮੇਂ ਦੀ ਸਰਕਾਰ ਦਾ ਹੱਥ ਵੀ ਫੜਿਆ ਪਰ ਆਪ ਸ਼ਾਂਤ ਚਿੱਤ ਹੋ ਕੇ ਵਿਚਰਦੇ ਰਹੇ।

ਅਜਿਹੇ ਗੁਣਾਂ ਨਾਲ ਭਰਪੂਰ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰਕਾਸ਼ ਕੀਰਤਪੁਰ ਵਿਖੇ 16 ਜਨਵਰੀ ਸੰਨ 1630 ਨੂੰ ਪਿਤਾ ਗੁਰਦਿਤਾ ਜੀ ਅਤੇ ਮਾਤਾ ਰਾਜ ਕੌਰ ਜੀ ਦੇ ਗ੍ਰਹਿ ਵਿਖੇ ਹੋਇਆ। ਕੀਰਤਪੁਰ ਨਗਰ ਵੀ ਬਾਬਾ ਗੁਰਦਿਤਾ ਜੀ ਨੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਹੁਕਮ ਨਾਲ ਵਸਾਇਆ ਸੀ। ਇਸੇ ਅਸਥਾਨ ਤੇ ਹੀ ਗੁਰੂ ਨਾਨਕ ਦੇਵ ਜੀ ਸਾਂਈ ਬੁੱਢਣ ਸ਼ਾਹ ਨੂੰ ਮਿਲੇ ਸਨ। ਜਨਮ ਸਮੇਂ ਆਪ ਦੇ ਦਾਦਾ ਗੁਰੂ ਹਰਿ ਗੋਬਿੰਦ ਜੀ ਅੰਮ੍ਰਿਤਸਰ ਵਿਖੇ ਸਨ। ਆਪ ਨੇ ਉਸ ਸਮੇਂ ਬਚਨ ਕੀਤਾ ਵੱਡੀ ਚੀਜ ਦਾ ਗਾਹਕ ਆਇਆ ਹੈ। ਖਬਰ ਮਿਲਦਿਆਂ ਹੀ ਗੁਰੂ ਹਰਿ ਗੋਬਿੰਦ ਸਾਹਿਬ ਕੀਰਤਪੁਰ ਵੱਲ ਚੱਲ ਪਏ। ਬਾਲਕ ਨੂੰ ਗੋਦ ਵਿੱਚ ਲੈ ਕੇ ਅਸੀਸਾਂ ਦਿੱਤੀਆਂ ਤੇ ਨਾਮ ਹਰਿਰਾਇ ਰੱਖਿਆ ਅਤੇ ਫੁਰਮਾਇਆ ਕਿ ਇਹ ਧਰਤੀ ਦਾ ਭਾਰ ਹੌਲਾ ਕਰਨ ਲਈ ਹੀ ਸੰਸਾਰ ਤੇ ਆਏ ਹਨ। ਦੋ ਮਹੀਨੇ ਗੁਰੂ ਹਰਿ ਗੋਬਿੰਦ ਜੀ ਕੀਰਤਪੁਰ ਹੀ ਰਹੇ।

ਗੁਰੂ ਹਰਿ ਗੋਬਿੰਦ ਜੀ ਨੇ ਸਿੱਖ ਮੱਤ ਦੇ ਪ੍ਰਚਾਰ ਲਈ ਚਾਰ ਕੇਂਦਰ ਬਣਾਏ ਸਨ। ਇਹ ਚਾਰੇ ਕੇਂਦਰ ਬਾਬਾ ਗੁਰਦਿਤਾ ਜੀ ਦੀ ਰਹਿਨੁਮਾਈ ਹੇਠਾਂ ਪ੍ਰਚਾਰ ਕਰਦੇ ਸਨ। ਇਹਨਾਂ ਨੇ ਪਹਾੜੀ ਅਤੇ ਦੂਰ ਦੁਰਾਡੇ ਇਲਾਕਿਆਂ ਵਿੱਚ ਸਿੱਖ ਮੱਤ ਦਾ ਪ੍ਰਚਾਰ ਕੀਤਾ। ਇਸ ਪ੍ਰਚਾਰ ਸਦਕਾ ਲੋਕਾਂ ਵਿੱਚ ਐਸੀ ਜੁਰਅਤ ਪੈਦਾ ਹੋਈ ਕਿ ਸਭ ਨੇ ਦਿੱਲੀ ਵੱਲ ਵੇਖਣਾ ਹੀ ਛੱਡ ਦਿੱਤਾ। ਇੱਥੋਂ ਤੱਕ ਕਿ ਰਾਜੇ ਵੀ ਗੁਰੂ ਜੀ ਪਾਸ ਹੀ ਆਪਣੇ ਸਫੀਰ ਤੇ ਦੂਤ ਭੇਜਦੇ ਸਨ। ਬਾਬਾ ਗੁਰਦਿਤਾ ਜੀ ਨੇ ਪ੍ਰਚਾਰ ਦੇ ਕਾਰਜਾਂ ਨੂੰ ਇਤਨਾਂ ਸੰਗਠਤ ਕਰ ਦਿੱਤਾ ਸੀ ਕਿ ਪ੍ਰਚਾਰਕ ਵੀ ਜੁਰਅਤ ਦੀ ਮੂਰਤ ਤੇ ਸ਼ਰਧਾ ਵਿੱਚ ਭਿੱਜੇ ਹੋਏ ਸਨ।

ਗੁਰੂ ਹਰਿ ਗੋਬਿੰਦ ਸਾਹਿਬ ਹਰਿ ਰਾਇ ਜੀ ਨੂੰ ਹਰ ਵਕਤ ਆਪਦੇ ਨਾਲ ਰੱਖਦੇ ਤੇ ਆਪ ਹੀ ਉਹਨਾਂ ਨੂੰ ਪੜ੍ਹਾਈ ਲਿਖਾਈ, ਸ਼ਸਤਰ ਵਿੱਦਿਆ, ਘੋੜ ਸਵਾਰੀ ਆਦਿ ਦੀ ਸਿਖਲਾਈ ਦਿੰਦੇ। ਜਦੋਂ ਕੀਰਤਨ ਹੁੰਦਾ, ਵਾਰਾਂ ਗਾਈਆਂ ਜਾਂਦੀਆਂ ਜਾਂ ਕਥਾ ਵਿਚਾਰਾਂ ਹੁੰਦੀਆਂ ਤਾਂ ਉਹਨਾਂ ਨੂੰ ਕੋਲ ਹੀ ਬਿਠਾਉਂਦੇ। ਹਰਿ ਰਾਇ ਜੀ ਹਰ ਵਕਤ ਸੇਵਾ ਲਈ ਤੱਤਪਰ ਰਹਿੰਦੇ। ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਨਿਮਰਤਾ, ਦਲੇਰੀ, ਸਿੱਖਾਂ ਨਾਲ ਪਿਆਰ ਤੇ ਸੰਜਮ ਦੀ ਛਾਪ ਹਰ ਸਮੇਂ (ਗੁਰੂ) ਹਰਿਰਾਇ ਜੀ ਤੇ ਪੈ ਰਹੀ ਸੀ। ਆਪ ਗੁਰੂ ਜੀ ਦੇ ਹਰ ਬਚਨ ਉਤੇ ਪਹਿਰਾ ਦਿੰਦੇ। ਇੱਕ ਸਮੇਂ ਆਪ ਗੁਰੂ ਜੀ ਨਾਲ ਬਾਗਾਂ ਦੀ ਸੈਰ ਨੂੰ ਜਾ ਰਹੇ ਸਨ ਇੱਕ ਖਿੜਿਆ ਹੋਇਆ ਖੂਬਸੂਰਤ ਫੁੱਲ ਆਪ ਜੀ ਦੇ ਦਾਮਨ ਨਾਲ ਅੜ ਕੇ ਡਿੱਗ ਪਿਆ। ਦਾਦਾ ਗੁਰੂ ਹਰਿ ਗੋਬਿੰਦ ਜੀ ਨੇ ਸਮਝਾਇਆ ਦਾਮਨ ਸੰਕੋਚ ਕੇ ਚੱਲੋ। ਜੇ ਜਾਮਾ ਵੱਡਾ ਪਹਿਨਿਆ ਹੋਵੇ ਤਾਂ ਸੰਭਲ ਕੇ ਤੁਰੋ। ਭਾਵ ਇਹ ਵੀ ਸੀ ਕਿ ਜੋ ਕੁੱਝ ਪ੍ਰਾਪਤ ਹੋ ਜਾਵੇ ਤਾਂ ਉਸਨੂੰ ਜਰਨਾ ਸਿੱਖੋ। ਇਹ ਬਚਨ ਆਪ ਨੇ ਸਾਰੀ ਉਮਰ ਪੱਲੇ ਬੰਨ ਲਿਆ ਅਤੇ ਸੰਜਮੀ ਜੀਵਨ ਧਾਰੀ ਰੱਖਿਆ

ਗੁਰੂ ਹਰਿ ਗੋਬਿੰਦ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਆਉਣ ਤੇ ਸੰਗਤਾਂ ਦੇ ਦੀਵਾਨ ਵਿੱਚ ਹੀ ਜੋਤੀ ਜੋਤ ਸਮਾਉਣ ਦੀ ਗੱਲ ਕਹੀ ਤੇ ਨਾਲ ਹੀ ਹੁਕਮ ਕੀਤਾ - ਧਰਹੁ ਅਨੰਦ, ਨ ਕੀਜਹਿ ਸ਼ੋਕ। ਗੁਰਿਆਈ ਦੀ ਜ਼ੁੰਮੇਵਾਰੀ ਆਪਣੇ ਛੋਟੇ ਪੋਤਰੇ ਗੁਰੂ ਹਰਿਰਾਇ ਜੀ ਨੂੰ ਦਿੱਤੀ। ਉਸ ਵਕਤ ਆਪ ਦੀ ਉਮਰ 14 ਵਰ੍ਹੇ ਸੀ ਅਤੇ ਮਾਰਚ 1644 ਦੀ ਤਿੰਨ ਤਰੀਕ ਸੀ।

ਗੁਰਗੱਦੀ ਤੇ ਬਿਰਾਜਮਾਨ ਹੋਣ ਉਪਰੰਤ ਆਪ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ ਕਿ ਯਕੀਨ ਦੇ ਘਰ ਰਹੋ। ਸਤਿਨਾਮ ਜੱਪੋ। ਕਾਮ ਕ੍ਰੋਧ ਲੋਭ ਨੂੰ ਨੇੜੇ ਨਾ ਆਉਣ ਦਿਉ। ਸ਼ੁਭ ਕਰਮ ਕਰੋ ਤੇ ਮਾੜੇ ਕਰਮਾਂ ਨੂੰ ਨੇੜੇ ਨਾ ਆਉਣ ਦਿਉ। ਸੱਚੀ ਤੇ ਸੁੱਚੀ ਕਿਰਤ ਕਰੋ ਨਿੱਕੀ ਨਿੱਕੀ ਗੱਲ ਤੇ ਝਗੜੇ ਨਾ ਕਰੋ। ਮਾਂ ਬਾਪ ਦੀ ਸੇਵਾ ਵੀ ਭਗਤੀ ਦਾ ਰੂਪ ਹੈ। ਘਰ ਵਿੱਚ ਹੀ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ। ਮਨੁੱਖਾ ਦੇਹੀ ਦੁਰਲਭ ਹੈ। ਵਿਸ਼ੇ ਵਿਕਾਰਾਂ ਵਿੱਚ ਪੈ ਕੇ ਜੀਵਨ ਦੀ ਬਾਜੀ ਨਾ ਹਾਰੋ। ਨਾਮ ਜੱਪਣਾ ਤੇ ਗਿਆਨ ਪ੍ਰਾਪਤ ਕਰਨਾ ਧਰਮ ਦੇ ਮੁੱਖ ਅੰਗ ਹਨ। ਕ੍ਰਿਤ ਵਿੱਚੋ ਦਸਵੰਧ ਜਰੂਰ ਕੱਢੋ। ਇਸ ਤਰ੍ਹਾਂ ਜੀਵਨ ਸੁਖੀ ਬਤੀਤ ਹੋਵੇਗਾ ਤੇ ਸਫਲ ਹੋਵੇਗਾ।

ਗੁਰੂ ਹਰਿਰਾਇ ਸਾਹਿਬ ਦਾ ਨਿਤ ਕਰਮ ਹੀ ਸਾਰਿਆਂ ਲਈ ਪ੍ਰੇਰਣਾ ਸਰੋਤ ਸੀ। ਆਪ ਪਹਿਰ ਰਹਿੰਦੀ ਰਾਤ ਉਠਦੇ ਇਸ਼ਨਾਨ ਕਰਦੇ ਤੇ ਫਿਰ ਨਿਤਨੇਮ ਤੇ ਸਿਮਰਨ ਵਿੱਚ ਮਨ ਜੋੜਦੇ। ਫਿਰ ਸੰਗਤ ਵਿੱਚ ਆ ਕੇ ਰਬਾਬੀਆਂ ਪਾਸੋਂ ਕੀਰਤਨ ਸਰਵਣ ਕਰਦੇ, ਅਰਦਾਸ ਹੁੰਦੀ ਤੇ ਫਿਰ ਲੰਗਰ ਵਿੱਚ ਪੁੱਜਦੇ। ਪਹਿਲਾਂ ਸਾਰੀ ਸੰਗਤ ਨੂੰ ਪ੍ਰਸ਼ਾਦਾ ਛਕਾਉਂਦੇ ਤੇ ਫਿਰ ਆਪ ਛਕਦੇ। ਕੁੱਝ ਸਮਾਂ ਅਰਾਮ ਕਰਦੇ ਤੇ ਫਿਰ ਸ਼ਿਕਾਰ ਲਈ ਜਾਂਦੇ। ਸ਼ਿਕਾਰ ਜਿਉਂਦਾ ਹੀ ਫੜ ਕੇ ਲਿਆਉਂਦੇ ਜੇ ਕੋਈ ਜਖਮੀ ਵੀ ਹੋ ਜਾਂਦਾ ਤਾਂ ਉਸਦਾ ਇਲਾਜ ਵੀ ਕਰਦੇ। ਫਿਰ ਸ਼ਾਮ ਨੂੰ ਕਥਾ ਵਿਚਾਰਾਂ ਹੁੰਦੀਆਂ। ਵੱਡੇ ਵੱਡੇ ਵਿਦਵਾਨ ਵੀ ਆਪ ਦੇ ਦਰਬਾਰ ਵਿੱਚ ਆਉਂਦੇ । ਗਿਆਨ ਅੰਮ੍ਰਿਤ ਦੀ ਵਰਖਾ ਹੁੰਦੀ। ਫਿਰ ਬਾਗਾਂ ਵਿੱਚ ਸੈਰ ਕਰਨ ਜਾਂਦੇ। ਬੱਚਿਆਂ ਨੂੰ ਇਕੱਠਿਆਂ ਕਰਕੇ ਉਪਦੇਸ਼ ਦਿੰਦੇ। ਰੱਖ ਵਿੱਚ ਜਾ ਕੇ ਪੰਛੀਆਂ ਨੂੰ ਚੋਗਾ ਆਦਿ ਪਾਉਂਦੇ ਤੇ ਸਾਂਭ ਸੰਭਾਲ ਕਰਦੇ। ਉਪਰੰਤ ਸ਼ਫ਼ਾਖਾਨੇ ਵਿੱਚ ਜਾਂਦੇ ਤੇ ਰੋਗੀਆਂ ਨੂੰ ਦਵਾ ਦਾਰੂ ਦਿੰਦੇ।

ਗੁਰੂ ਹਰਿਰਾਇ ਸਾਹਿਬ ਦੇ ਦਵਾਖਾਨੇ ਵਿੱਚ ਬਹੁਤ ਕੀਮਤੀ ਤੇ ਦੁਰਲਭ ਦਵਾਈਆਂ ਮੌਜੂਦ ਸਨ। ਜਦੋਂ ਸ਼ਾਹਜਹਾਨ ਦੇ ਪੁੱਤਰ ਦਾਰਾ ਸ਼ਿਕੋਹ ਨੂੰ ਕਿਸੇ ਨੇ ਖਾਣੇ ਵਿੱਚ ਸ਼ੇਰ ਦੀ ਮੁੱਛ ਦਾ ਵਾਲ ਖੁਆ ਦਿੱਤਾ ਤਾਂ ਉਹ ਬਹੁਤ ਤੜਫਨ ਲੱਗਾ। ਜੋ ਕੀਮਤੀ ਦਵਾਈਆਂ ਸ਼ਾਹੀ ਹਕੀਮਾਂ ਨੇ ਲਿਖ ਕੇ ਦਿੱਤੀਆਂ ਉਹ ਕਿਤੋਂ ਨਾ ਮਿਲੀਆਂ। ਸ਼ਾਹ ਜਹਾਨ ਨੇ ਆਪਣੇ ਏਲਚੀ ਗੁਰੂ ਹਰਿਰਾਇ ਸਾਹਿਬ ਕੋਲ ਭੇਜੇ। ਗੁਰੂ ਸਾਹਿਬ ਨੇ ਉਹ ਸਾਰੀਆਂ ਦਵਾਈਆਂ ਜੋ ਸ਼ਾਹੀ ਹਕੀਮਾਂ ਨੇ ਲਿਖ ਕੇ ਦਿੱਤੀਆਂ, ਭੇਜ ਦਿੱਤੀਆਂ। ਦਾਰਾ ਸ਼ਿਕੋਹ ਨੇ ਉਹ ਦਵਾਈਆਂ ਲਈਆਂ ਤੇ ਨੌ ਬਰ ਨੌ ਹੋ ਗਿਆ। ਉਸ ਦੇ ਮਨ ਵਿੱਚ ਗੁਰੂ ਸਾਹਿਬ ਲਈ ਸਤਿਕਾਰ ਪਹਿਲਾਂ ਨਾਲੋਂ ਵੀ ਵੱਧ ਗਿਆ।

ਸੰਨ 1646 ਵਿੱਚ ਪੰਜਾਬ ਦੇ ਵਿੱਚ ਅਜਿਹਾ ਕਾਲ ਪਿਆ ਕਿ ਲੋਕ ਇੱਕ ਇੱਕ ਬੁਰਕੀ ਤੋਂ ਆਤਰ ਹੋਣ ਲੱਗੇ । ਗੁਰੂ ਹਰਿ ਰਾਇ ਸਾਹਿਬ ਨੇ ਸੰਗਤਾਂ ਨੂੰ ਹੁਕਮ ਭੇਜੇ ਕਿ ਘਰ ਘਰ ਲੰਗਰ ਲਗਾ ਦਿਉ। ਜਿੱਥੇ ਵੀ ਧਰਮਸ਼ਾਲਾ ਕਾਇਮ ਸੀ ਲੰਗਰ ਲਗਾਉਣ ਦਾ ਹੁਕਮ ਦੇ ਦਿੱਤਾ। ਲੰਗਰ ਸਬੰਧੀ ਆਪ ਦਾ ਉਚੇਚਾ ਹੁਕਮ ਸੀ ਕੇਵਲ ਸਮੇਂ ਸਿਰ ਜਾਂ ਦੋ ਵਕਤ ਹੀ ਪ੍ਰਸ਼ਾਦਾ ਨਹੀਂ ਦੇਣਾ ਸਗੋਂ ਜਦੋਂ ਵੀ ਕੋਈ ਆ ਜਾਵੇ ਉਸ ਨੂੰ ਪਿਆਰ ਨਾਲ ਪ੍ਰਸ਼ਾਦਾ ਛਕਾਇਆ ਜਾਵੇ। ਆਪ ਜੀ ਨੇ ਲੰਗਰ ਵਰਤਾਉਣ ਤੋਂ ਪਹਿਲਾਂ ਨਗਾਰਾ ਵਜਾਉਣ ਦੀ ਮਰਯਾਦਾ ਵੀ ਚਲਾਈ ਤਾਂ ਜੋ ਦੂਰ ਬੈਠੇ ਲੋਕ ਵੀ ਨਗਾਰਾ ਸੁਣ ਕੇ ਲੰਗਰ ਛਕਣ ਆ ਸਕਣ। ਆਪ ਜੀ ਨੇ ਇਹ ਵੀ ਹੁਕਮ ਕੀਤਾ ਕਿ ਹਰ ਸਿੱਖ ਆਪਣੇ ਵਿੱਤ ਅਨੁਸਾਰ ਲੰਗਰ ਵਿੱਚ ਅੰਨ ਧਨ ਜਾਂ ਕੋਈ ਵੀ ਰਸਦ ਜਰੂਰ ਪਾਵੇ। ਆਪ ਨੇ ਇਹ ਵੀ ਹੁਕਮ ਦੇ ਰੱਖਿਆ ਕਿ ਜੇਕਰ ਕੋਈ ਮੱਸਦ ਦਸਵੰਧ ਦੀ ਰਕਮ ਲੰਗਰ ਤੇ ਜਾਂ ਲੋੜਵੰਦਾਂ ਤੇ ਖਰਚ ਕਰ ਦੇਵੇਗਾ ਤਾਂ ਉਹ ਦਸਵੰਧ ਵੀ ਸਿੱਧਾ ਸਾਨੂੰ ਪਹੁੰਚਿਆ ਹੀ ਸਮਝਿਆ ਜਾਵੇਗਾ। ਆਪ ਨੇ ਦਸਵੰਧ ਦੀ ਰਕਮ ਵਿੱਚੋ ਹੀ ਕਈ ਖੂਹ, ਸਰੋਵਰ ਤੇ ਤਲਾਬ ਲਗਵਾਏ ਤਾਂ ਜੋ ਪਾਣੀ ਦੀ ਕਮੀ ਨੂੰ ਪੂਰਾ ਕੀਤਾ ਜਾ ਸਕੇ।

ਸਮੇਂ ਦੇ ਨਾਲ ਨਾਲ ਦੇਸ਼ ਦੇ ਰਾਜਸੀ ਹਾਲਾਤ ਬੜੀ ਤੇ

ਜ਼ੀ ਨਾਲ ਬਦਲ ਰਹੇ ਸਨ। ਔਰੰਗਜ਼ੇਬ ਨੇ ਆਪਣੇ ਬਾਪ ਨੂੰ ਤੇ ਭਰਾਵਾਂ ਨੂੰ ਮਾਰ ਮੁਕਾਉਣ ਮਗਰੋਂ ਤਖਤ ਹਾਸਲ ਕਰਨ ਵਿੱਚ ਸਫਲਤਾ ਪ੍ਰਾਪਤ ਕੀਤੀ। ਉਸ ਨੇ ਆਪਣੇ ਆਪ ਨੂੰ ਇਸਲਾਮ ਦਾ ਰਾਖਾ ਅਤੇ ਹਿੰਦੋਸਤਾਨ ਨੂੰ ਇਸਲਾਮੀ ਸ਼ਰਹ ਦਾ ਘਰ ਬਨਾਉਣ ਦਾ ਐਲਾਨ ਕੀਤਾ। ਔਰੰਗਜ਼ੇਬ ਨੇ ਅਜੇ ਤਖਤ ਸੰਭਾਲਿਆ ਹੀ ਸੀ ਕਿ ਗੁਰੂ ਹਰਿਰਾਇ ਸਾਹਿਬ ਦੇ ਵੱਡੇ ਭਰਾ ਧੀਰਮਲ ਨੇ ਸ਼ਿਕਾਇਤ ਕੀਤੀ ਕਿ ਮੈਂ ਵੱਡਾ ਭਰਾ ਹਾਂ ਗੁਰਗੱਦੀ ਤੇ ਮੇਰਾ ਹੱਕ ਬਣਦਾ ਹੈ ਤੇ ਮੈਨੂੰ ਮੇਰਾ ਹੱਕ ਦਿਵਾਇਆ ਜਾਵੇ। ਫਿਰ ਦਾਰਾ ਸ਼ਿਕੋਹ ਦੀ ਮੱਦਦ ਦਾ ਇਲਜ਼ਾਮ ਲਾ ਕੇ ਸ਼ਿਕਾਇਤ ਕੀਤੀ। ਔਰੰਗਜ਼ੇਬ ਨੇ ਆਪਣੇ ਏਲਚੀ ਰਾਹੀਂ ਪੱਤਰ ਭੇਜ ਕੇ ਗੁਰੂ ਸਾਹਿਬ ਨੂੰ ਦਿੱਲੀ ਦਰਬਾਰ ਵਿਖੇ ਪੇਸ਼ ਹੋਣ ਦਾ ਹੁਕਮ ਕੀਤਾ। ਸੰਗਤ ਵਿੱਚ ਇਸ ਪੱਤਰ ਤੇ ਵਿਚਾਰ ਕਰਨ ਉਪਰੰਤ ਆਏ ਹੋਏ ਏਲਚੀ ਨੂੰ ਦਿੱਲੀ ਨਾ ਜਾਣ ਦਾ ਫੈਸਲਾ ਸੁਣਾ ਦਿੱਤਾ। ਇਸ ਨਾਲ ਬਾਦਸ਼ਾਹ ਬੜਾ ਕ੍ਰੋਧਿਤ ਹੋਇਆ। ਅਖੀਰ ਰਾਜਾ ਜੈ ਸਿੰਘ ਦੀ ਸਲਾਹ ਨਾਲ ਨਿਮ੍ਰਤਾ ਭਰਿਆ ਪੱਤਰ ਲਿਖਿਆ। ਗੁਰੂ ਸਾਹਿਬ ਨੇ ਆਪਣੇ ਵੱਡੇ ਸਪੁੱਤਰ ਬਾਬਾ ਰਾਮ ਰਾਇ ਨੂੰ ਦਿੱਲੀ ਭੇਜਣ ਦਾ ਫੈਸਲਾ ਕੀਤਾ। ਕੁੱਝ ਵਿਦਵਾਨ ਮਸੰਦ ਅਤੇ 25 ਕੁ ਘੋੜ ਸਵਾਰ ਵੀ ਨਾਲ ਭੇਜੇ ਅਤੇ ਤਾਕੀਦ ਕੀਤੀ ਕਿ ਉਥੇ ਜਾ ਕੇ ਕੇਵਲ ਗੁਰੂ ਨਾਨਕ ਦੇਵ ਜੀ ਸਿੱਖੀ ਦਾ ਨਾਂ ਹੀ ਰੋਸ਼ਨ ਕਰਨਾ। ਅਕਾਲ ਪੁਰਖ ਤੋਂ ਛੁੱਟ ਕਿਸੇ ਹੋਰ ਦਾ ਓਟ ਆਸਰਾ ਨਹੀਂ ਲੈਣਾ।

ਬਾਬਾ ਰਾਮ ਰਾਇ ਜੀ ਦੇ ਦਿੱਲੀ ਪਹੁੰਚਣ ਤੇ ਬਾਦਸ਼ਾਹ ਨੇ ਆਦਰ ਮਾਨ ਕੀਤਾ। ਬਾਦਸ਼ਾਹ ਦੇ ਸਾਰੇ ਸ਼ੰਕਿਆਂ ਦਾ ਉਤਰ ਬਾਬਾ ਰਾਮ ਰਾਇ ਨੇ ਬਾਖੂਬੀ ਦਿੱਤਾ। ਬਾਦਸ਼ਾਹ ਉਤੇ ਰਾਮ ਰਾਇ ਦੀ ਵਿਦਵਤਾ ਦਾ ਬੜਾ ਡੂੰਘਾ ਅਸਰ ਪਿਆ। ਬਹੁਤ ਸਾਰੇ ਵਿਦਵਾਨ ਕਾਜ਼ੀ ਤੇ ਮੁੱਲਾਂ ਮੌਲਾਨੇ ਵੀ ਹਾਜ਼ਰ ਸਨ। ਬਾਦਸ਼ਾਹ ਨੇ ਕਰਾਮਾਤਾਂ ਦਿਖਾਉਣ ਲਈ ਕਿਹਾ ਤਾਂ ਬਾਬਾ ਰਾਮ ਰਾਏ ਜੀ ਗੁਰੂ ਆਸ਼ੇ ਤੋਂ ਥਿੜਕ ਗਏ ਅਤੇ ਕਰਾਮਾਤਾਂ ਦਿਖਾ ਕੇ ਬਾਦਸ਼ਾਹ ਨੂੰ ਖੁਸ਼ ਕਰਨ ਵਿੱਚ ਲੱਗੇ ਰਹੇ। ਸਿੱਖ ਇਤਿਹਾਸ ਨੇ 72 ਕਰਾਮਾਤਾਂ ਦਾ ਜ਼ਿਕਰ ਕੀਤਾ ਹੈ। ਅਖੀਰ ਔਰੰਗਜ਼ੇਬ ਨੇ ਗੁਰੂ ਨਾਨਕ ਦੇਵ ਜੀ ਦੀ ਆਸਾ ਕੀ ਵਾਰ ਦੀ ਬਾਣੀ ਦੇ ਇੱਕ ਸਲੋਕ ਮਿੱਟੀ ਮੁਸਲਮਾਨ ਕੀ ............ ਦੇ ਅਰਥ ਪੁੱਛੇ। ਬਾਬਾ ਰਾਮ ਰਾਇ ਵਰਗੇ ਵਿਦਵਾਨ ਲਈ ਅਰਥ ਸਮਝਾਉਣੇ ਕੋਈ ਮੁਸ਼ਕਿਲ ਕੰਮ ਨਹੀਂ ਸੀ ਪਰ ਬਾਦਸ਼ਾਹ ਨਾਲ ਬਣਿਆ ਅਸਰ ਰਸੂਖ ਕਾਇਮ ਰੱਖਣ ਲਈ ਆਪ ਨੇ ਇਹ ਕਹਿ ਦਿੱਤਾ ਕਿ ਗੁਰੂ ਨਾਨਕ ਸਾਹਿਬ ਨੇ ਤਾਂ ਮਿੱਟੀ ਬੇਈਮਾਨ ਕੀ ............ ਲਿਖਿਆ ਹੈ ਪਰ ਲਿਖਾਰੀ ਦੀ ਗਲਤੀ ਨਾਲ ਮੁਸਲਮਾਨ ਲਿਖਿਆ ਗਿਆ ਹੈ। ਇਹ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ। ਜਦੋਂ ਗੁਰੂ ਪਿਤਾ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਆਪ ਨੇ ਹੁਕਮ ਭੇਜ ਦਿੱਤਾ ਕਿ ਅੱਜ ਤੋਂ ਬਾਅਦ ਰਾਮ ਰਾਇ ਸਾਡੇ ਮੱਥੇ ਨਾ ਲੱਗੇ ਜਿੱਧਰ ਮੂੰਹ ਹੈ ਉਧਰ ਹੀ ਚਲਾ ਜਾਵੇ। ਇਹ ਸੁਣ ਕੇ ਔਰੰਗਜ਼ੇਬ ਖੁਸ਼ ਹੋਇਆ ਕਿ ਘਰ ਵਿੱਚ ਫੁੱਟ ਪੈ ਗਈ ਹੈ ਤੇ ਇਸ ਫੁੱਟ ਨੂੰ ਹੋਰ ਪੱਕਾ ਕਰਨ ਲਈ ਉਸ ਨੇ ਰਾਮ ਰਾਇ ਨੂੰ ਦੂਨ ਦੇ ਇਲਾਕੇ ਵਿੱਚ ਇੱਕ ਵੱਡੀ ਜਗੀਰ ਦੇ ਦਿੱਤੀ ਤੇ ਆਪਣਾ ਵੱਖਰਾ ਡੇਰਾ ਬਨਾਉਣ ਲਈ ਕਿਹਾ। ਜਿਸ ਨੂੰ ਅੱਜ ਕੱਲ ਡੇਹਰਾਦੂਨ ਆਖਦੇ ਹਨ।

ਰਾਮ ਰਾਇ ਹੁਣ ਇਸ ਕੋਸ਼ਿਸ਼ ਵਿੱਚ ਸੀ ਕਿ ਕਿਸੇ ਤਰ੍ਹਾਂ ਸ਼ਾਹੀ ਰੋਅਬ ਦੀ ਮੱਦਦ ਨਾਲ ਮੈਂ ਗੁਰਿਆਈ ਦੀ ਗੱਦੀ ਸੰਭਾਲ ਲਵਾਂਗਾ। ਔਰੰਗਜ਼ੇਬ ਵੀ ਇਸ ਤਾਕ ਵਿੱਚ ਸੀ ਕਿ ਮੈਂ ਰਾਮ ਰਾਇ ਨੂੰ ਗੱਦੀ ਤੇ ਬਿਠਾ ਕੇ ਆਪਣਾ ਹੱਥ ਠੋਕਾ ਬਣਾ ਲਵਾਂਗਾ ਅਤੇ ਇਸ ਤਰੀਕੇ ਨਾਲ ਪੰਜਾਬ ਦੇ ਹਿੰਦੂ ਤੇ ਸਿੱਖਾਂ ਨੂੰ ਇਸਲਾਮ ਦੇ ਦਾਇਰੇ ਵਿੱਚ ਲੈ ਆਵਾਂਗਾ। ਇਹਨਾਂ ਸਾਰੇ ਹਲਾਤਾਂ ਨੂੰ ਮਹਿਸੂਸ ਕਰਕੇ ਗੁਰੂ ਹਰਿ ਰਾਇ ਸਾਹਿਬ ਨੇ ਪ੍ਰਚਾਰ ਮੁਹਿੰਮ ਨੂੰ ਤੇਜ਼ ਕਰ ਦਿੱਤਾ ਤਾਂ ਜੋ ਸੰਗਤਾਂ ਨੂੰ ਔਰੰਗਜ਼ੇਬ ਦੀਆਂ ਸਾਜਸ਼ਾਂ ਤੋਂ ਜਾਣੂ ਕਰਵਾਇਆ ਜਾ ਸਕੇ। ਆਪ ਨੇ ਕੀਰਤਪੁਰ ਤੋਂ ਦੁਆਬੇ ਰਾਹੀਂ ਹੋ ਕੇ ਕਰਤਾਰਪੁਰ, ਖਡੂਰ ਸਾਹਿਬ, ਗੋਇੰਦਵਾਲ, ਅੰਮ੍ਰਿਤਸਰ ਤੇ ਸ੍ਰੀ ਗੋਬਿੰਦਪੁਰ ਆਦਿ ਇਲਾਕਿਆਂ ਵਿੱਚ ਪ੍ਰਚਾਰ ਕਰਕੇ ਸਿੱਖਾਂ ਵਿੱਚ ਉਤਸ਼ਾਹ ਪੈਦਾ ਕੀਤਾ। ਭਾਈ ਫੇਰੂ ਜੀ ਨੇ ਵੀ ਇਹਨਾਂ ਇਲਾਕਿਆਂ ਵਿੱਚ ਡਟ ਕੇ ਪ੍ਰਚਾਰ ਕੀਤਾ।

ਇਸ ਤੋਂ ਬਾਅਦ ਆਪ ਨੇ ਮਾਲਵੇ ਦੇ ਇਲਾਕੇ ਵਿੱਚ ਪ੍ਰਚਾਰਕ ਦੌਰੇ ਸ਼ੁਰੂ ਕੀਤੇ। ਇੱਥੇ ਭਾਈ ਬਹਿਲੋ, ਭਾਈ ਭਗਤੂ, ਭਾਈ ਪੰਜਾਬਾ ਤੇ ਭਾਈ ਭੂੰਦੜ ਆਦਿ ਮੁੱਖੀ ਸਿੱਖਾਂ

ਨੇ ਬੜੇ ਜੋਰ ਸ਼ੋਰ ਨਾਲ ਪ੍ਰਚਾਰ ਕੀਤਾ। ਇਸ ਇਲਾਕੇ ਵਿੱਚ ਫੂਲ ਤੇ ਸੰਦਲ ਜੋ ਚੌਧਰੀ ਕਾਲੇ ਦੇ ਭਤੀਜੇ ਸਨ, ਨੂੰ ਪ੍ਰਚਾਰ ਵਿੱਚ ਲਾਇਆ ਤੇ ਗੁਰੂ ਸਾਹਿਬ ਨੇ ਇਹਨਾਂ ਨੂੰ ਫੁੱਲ ਵਾਂਗ ਟਹਿਕਣ ਤੇ ਸੰਦਲ ਵਾਂਗ ਮਹਿਕਣ ਲਈ ਕਿਹਾ। ਬਾਅਦ ਵਿੱਚ ਗੁਰੂ ਸਾਹਿਬ ਦੀ ਬਖਸ਼ਿਸ਼ ਨਾਲ ਇਹਨਾਂ ਦੀ ਸੰਤਾਨ ਨੇ ਰਾਜ ਕੀਤਾ। ਇਸੇ ਤਰ੍ਹਾਂ ਭਾਈ ਭਗਤੂ ਦੇ ਪੁੱਤਰ ਜੀਵਨ ਤੇ ਗੌਰਾ ਨੇ ਭਟਿੰਡੇ ਦੇ ਇਲਾਕੇ ਵਿੱਚ ਸਿੱਖੀ ਦੀ ਮਹਿਕ ਨੂੰ ਫੈਲਾਇਆ।

ਪੋਠਾਹਾਰ ਵੱਲ ਕਾਬਲ ਤੋਂ ਘੋੜਿਆਂ ਤੇ ਮੇਵਿਆਂ ਦਾ ਵਪਾਰ ਕਰਨ ਵਾਲੇ ਸਿੱਖ ਵੀ ਨਾਲ ਨਾਲ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਇਸੇ ਤਰ੍ਹਾਂ ਪੰਜਾਬ ਤੋਂ ਬਾਹਰ ਵੀ ਭਗਤ ਭਗਵਾਨ ਤੇ ਸੁਥਰੇ ਸ਼ਾਹ ਵਰਗੇ ਮਸੰਦ ਸਿੱਖ ਜਥੇਬੰਦੀ ਨੂੰ ਮਜਬੂਤ ਕਰ ਰਹੇ ਸਨ। ਇਸ ਤਰ੍ਹਾਂ ਸਿੱਖੀ ਦੀ ਲਹਿਰ ਪੂਰੇ ਹਿੰਦੋਸਤਾਨ ਵਿੱਚ ਫੈਲਦੀ ਜਾ ਰਹੀ ਸੀ ਤੇ ਪੰਜਾਬ ਇਸ ਦਾ ਕੇਂਦਰ ਸੀ।

ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਆਪ ਨੇ ਤਿੰਨ ਬਖਸ਼ਿਸ਼ਾਂ ਭਾਵ ਪ੍ਰਚਾਰ ਕੇਂਦਰ ਕਾਇਮ ਕੀਤੇ। ਹਰ ਇੱਕ ਬਖਸ਼ਿਸ਼ ਇੱਕ ਪ੍ਰਸਿੱਧ ਉਦਾਸੀ ਸਿੱਖ ਦੀ ਨਿਗਰਾਨੀ ਹੇਠ ਸੀ। ਇਹ ਗੁਰਸਿੱਖ ਸਨ ਭਾਈ ਸੁਥਰੇ ਸ਼ਾਹ, ਭਾਈ ਭਗਤ ਭਗਵਾਨ ਤੇ ਭਾਈ ਫੇਰੂ ਜੀ।

ਗੁਰੂ ਹਰਿਰਾਏ ਸਾਹਿਬ ਨੇ ਆਪਣਾ ਅੰਤਮ ਸਮਾਂ ਨੇੜੇ ਜਾਣ ਕੇ ਆਪਣੀ ਥਾਂ ਆਪਣੇ ਛੋਟੇ ਸਾਹਿਬਜਾਦੇ (ਗੁਰੂ) ਹਰਿ ਕ੍ਰਿਸ਼ਨ ਸਾਹਿਬ ਨੂੰ ਸਾਰੀ ਸੰਗਤ ਦੇ ਸਾਹਮਣੇ ਗੁਰਿਆਈ ਬਖਸ਼ਿਸ਼ ਕੀਤੀ। ਉਸ ਸਮੇਂ ਆਪ ਦੀ ਉਮਰ ਸਵਾ ਪੰਜ ਸਾਲ ਦੀ ਸੀ ਅਤੇ ਅਕਤੂਬਰ 1661 ਦੀ 6 ਤਰੀਕ ਸੀ।

ਗੁਰੂ ਹਰਿਰਾਏ ਸਾਹਿਬ ਨੇ ਭਾਵੇਂ ਬਾਣੀ ਦੀ ਰਚਨਾ ਨਹੀਂ ਕੀਤੀ ਪਰ ਆਪਣੇ ਜੀਵਨ ਕਾਲ ਵਿੱਚ ਉਹਨਾਂ ਨੂੰ ਜੋ ਉਪਦੇਸ਼ ਦਿੱਤੇ ਜਾਂ ਜੋ ਸਾਖੀਆਂ ਮਿਲਦੀਆਂ ਹਨ ਉਹਨਾਂ ਤੋਂ ਇਹ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਦਰਸਾਏ ਮਾਰਗ ਤੇ ਆਦਰਸ਼ ਨੂੰ ਪਰਫੁੱਲਤ ਕਰਨ ਲਈ ਉਹਨਾਂ ਨੇ ਕੀ ਕੁੱਝ ਕੀਤਾ। ਗੁਰੂ ਪਾਤਸ਼ਾਹ ਨੇ ਜੋ ਉਪਦੇਸ਼ ਉਸ ਸਮੇਂ ਦੇ ਰਾਜਿਆਂ ਨੂੰ ਦਿੱਤਾ ਉਸ ਦਾ ਵਰਨਣ ਕਰਦੇ ਹੋਏ ਮੈਕਾਲਫ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਸਮਝਾਇਆ ਕਿ ਰਾਜਾ ਹੋ ਕੇ ਕਿਸੇ ਨੂੰ ਰੋਹਬ ਨਾ ਦਿਖਾਉ। ਰਾਜੇ ਦਾ ਵਿਲਾਸੀ ਹੋਣਾ ਰਾਜ ਦੀ ਤਬਾਹੀ ਦਾ ਕਾਰਨ ਹੈ। ਰਾਜ ਦੀ ਆਮਦਨ ਲੋਕ ਭਲਾਈ ਦੇ ਕਾਰਜਾਂ ਲਈ ਵਰਤੀ ਜਾਵੇ। ਰਾਜਿਆਂ ਨੇ ਗੁਰੂ ਪਾਤਸ਼ਾਹ ਅੱਗੇ ਸੀਸ ਨਿਵਾਇਆ। ਇਹਨਾਂ ਰਾਜਿਆਂ ਵਿੱਚ ਰਾਜਾ ਤਾਰਾ ਚੰਦ ਤੇ ਰਾਜਾ ਦੀਪ ਚੰਦ ਵੀ ਸ਼ਾਮਲ ਸਨ।

ਭਾਈ ਪੂੰਗਰ ਜੋ ਗਰੀਬ ਸਿੱਖ ਸੀ ਪਰ ਆਏ ਗਏ ਦੀ ਵਿੱਤ ਅਨੁਸਾਰ ਫਿਰ ਵੀ ਸੇਵਾ ਕਰਦਾ ਸੀ। ਇੱਕ ਵਾਰ ਇੱਕ ਸਾਧੂਆਂ ਦੀ ਟੋਲੀ ਆਈ ਉਹ ਭਾਈ ਪੂੰਗਰ ਦੀ ਸੇਵਾ ਤੋਂ ਬਹੁਤ ਪ੍ਰਭਾਵਤ ਹੋਈ। ਉਹਨਾਂ ਦੇ ਕੋਲ ਇੱਕ ਰਸਾਇਣ ਦੀ ਡੱਬੀ ਸੀ ਜਿਸ ਨਾਲ ਸੋਨਾ ਬਣਾਇਆ ਜਾ ਸਕਦਾ ਸੀ। ਉਹਨਾਂ ਨੇ ਇਹ ਡੱਬੀ ਭਾਈ ਪੂੰਗਰ ਨੂੰ ਦੇ ਦਿੱਤੀ ਤੇ ਕਿਹਾ ਕਿ ਤੇਰਾ ਜੀਵਨ ਸੌਖਾ ਹੋ ਜਾਵੇਗਾ ਪਰ ਭਾਈ ਪੂੰਗਰ ਨੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਮੇਰੇ ਗੁਰੂ ਦਾ ਹੁਕਮ ਹੈ ਕਿ ਸੱਚੀ ਤੇ ਸੁੱਚੀ ਕਿਰਤ ਨਾਲ ਹੀ ਗੁਜਾਰਾ ਕਰਨਾ ਹੈ।

ਜਦੋਂ ਸੰਗਤਾਂ ਦਾ ਦੀਵਾਨ ਲੱਗਦਾ ਤਾਂ ਗੁਰੂ ਸਾਹਿਬ ਉਹਨਾਂ ਦੇ ਸ਼ੰਕੇ ਵੀ ਨਵਿਰਤ ਕਰਦੇ। ਸਿੱਖਾਂ ਨੇ ਗੁਰੂ ਸਾਹਿਬ ਤੋਂ ਪੁੱਛਿਆ ਕਿ ਸੁਹਣਾ ਕੌਣ ਹੈ ਤੇ ਕਸੁਹਣਾ ਕੌਣ ਹੈ। ਗੁਰੂ ਜੀ ਕਹਿਣ ਲੱਗੇ ਜਿਸ ਪਾਸ ਸ਼ੀਤਲਤਾ ਹੈ, ਹਿਰਦੇ ਦੀ ਠੰਡਕ ਹੈ ਤੇ ਸ਼ਾਂਤ ਚਿਤ ਹੈ ਉਹ ਸੁਹਣਾ ਹੈ ਤੇ ਜੋ ਸਦਾ ਉਤੇਜਿਤ ਰਹਿੰਦਾ ਹੈ ਤੇ ਸਾਜਸ਼ਾਂ ਘੜਦਾ ਹੈ ਉਹ ਕਸੁਹਣਾ ਹੈ। ਮੁਕਤਾ ਕੌਣ ਹੈ ਪੁੱਛਣ ਤੇ ਮਹਾਰਾਜ ਨੇ ਕਿਹਾ ਜਿਸ ਨੂੰ ਦੁੱਖ ਸੁੱਖ ਵਿੱਚ ਪ੍ਰਮਾਤਮਾ ਯਾਦ ਰਹੇ ਉਹ ਮੁਕਤਾ ਹੈ। ਜਦੋਂ ਸਿੱਖਾਂ ਨੇ ਪੁੱਛਿਆ ਕਿ ਪਾਪਾਂ ਦਾ ਮੂਲ ਕੀ ਹੈ ਤਾਂ ਆਪ ਨੇ ਫੁਰਮਾਇਆ ਲੋਭ ਹੀ ਪਾਪਾਂ ਦਾ ਮੂਲ ਹੈ। ਸਿੱਖਾਂ ਨੇ ਪੁੱਛਿਆ ਕਿ ਕਿਹੜੀ ਅਰਦਾਸ ਥਾਂਇ ਪੈਂਦੀ ਹੈ ਤਾਂ ਗੁਰੂ ਸਾਹਿਬ ਨੇ ਕਿਹਾ ਜੋ ਅਰਦਾਸ ਸ਼ੁੱਧ ਹਿਰਦੇ ਨਾਲ ਹੋਵੇ ਤੇ ਸਭ ਦੇ ਭਲੇ ਲਈ ਹੋਵੇ ਉਹੀ ਥਾਈਂ ਪੈਂਦੀ ਹੈ। ਯਾਤਰਾ ਦੇ ਅਸੂਲ ਦ੍ਰਿੜਾਉਂਦੇ ਹੋਏ ਆਪ ਨੇ ਸੰਗਤਾਂ ਨੂੰ ਫੁਰਮਾਇਆ ਕਿ ਸਫਰ ਤੇ ਚਲਦਿਆਂ ਕੀਰਤਨ ਕਰਦੇ ਜਾਉ। ਗੁਰੂ ਜਸ ਗਾਉ। ਹਾਸਾ ਠੱਠਾ ਨਾ ਕਰੋ। ਪੜਾਅ ਕਰਦਿਆਂ ਦੀਵਾਨ ਸਜਾਉ ਤੇ ਗੁਰੂ ਉਪਦੇਸ਼ ਤੇ ਬਾਣੀ ਸੁਣੋ।

ਗੁਰਬਾਣੀ ਦੇ ਸਤਿਕਾਰ ਪ੍ਰਤੀ ਆਪ ਕਿਨੇ ਤਤਪਰ

*ਬਾਕੀ ਸਫਾ 26 'ਤੇ*

# ਅਜੋਕਾ ਸਿੱਖ ਧਰਮ ਤੇ ਅੱਜ

ਜਸਵੰਤ ਸਿੰਘ
094622 20067

ਗੁਰੂ ਨਾਨਕ ਦੇਵ ਜੀ ਦਾ ਇਹ ਫੁਰਮਾਨ ਹੈ '**ਗੁਰੁ ਪੀਰੁ ਸਦਾਏ ਮੰਗਣ ਜਾਇ ਤਾ ਕੈ ਮੂਲਿ ਨ ਲਗੀਐ ਪਾਇ॥ ਘਾਲ ਖਾਇ ਕਿਛੁ ਹਥਹੁ ਦੇਇ ਨਾਨਕ ਰਾਹੁ ਪਛਾਣਹਿ ਸੇਇ॥ 1॥ ਅੰਗ 1245॥**

ਕੋਈ ਸਮਾਂ ਸੀ ਪੰਜਾਬ ਵਿੱਚ ਆਮ ਪਿੰਡਾਂ ਤੋਂ ਬਾਹਰ ਕੱਚੇ ਡੇਰੇ ਹੁੰਦੇ ਸਨ। ਇਹਨਾਂ ਡੇਰਿਆਂ ਵਿੱਚ ਸੰਘਣੀ ਛਾਵਾਂ ਵਾਲੇ ਦਰਖਤ ਹੁੰਦੇ ਸਨ ਤੇ ਪੱਕੀ ਖੂਹੀ ਵੀ ਹੁੰਦੀ ਸੀ ਇਸਦਾ ਜੱਲ ਬੜਾ ਸਵਾਦ ਤੇ ਠੰਡਾ ਹੁੰਦਾ ਸੀ। ਦੂਰ ਨੇੜੇ ਆਉਣ ਜਾਣ ਵਾਲੇ ਰਾਹੀ ਇਥੇ ਆਰਾਮ ਕਰਦੇ ਸਨ। ਖੇਤੀ ਬਾੜੀ ਵਿੱਚ ਲੱਗੇ ਵੀਰ ਭਾਈ ਵੀ ਹਲ ਵਾਹ ਕੇ ਜਾਂ ਹੋਰ ਕੰਮ ਕਰਕੇ ਇਥੇ ਹੀ ਨਾਹ ਧੋ ਕੇ ਅਰਾਮ ਕਰ ਲੈਂਦੇ ਸਨ। ਕਈ ਪਿੰਡਾਂ ਵਿੱਚ ਕੁਸ਼ਤੀ ਦੇ ਅਖਾੜੇ ਵੀ ਹੁੰਦੇ ਸਨ। ਪੰਜਾਬੀ ਗੱਭਰੂ ਤੇਲ ਮਾਲਿਸ਼ ਕਰਦੇ ਤੇ ਡੰਡ ਬੈਠਕਾਂ ਦੀ ਵਰਜਿਸ਼ ਵੀ ਕਰਦੇ ਸਨ। ਪੁਰਾਣੇ ਘੁਲਾਟੀਏ ਇਹਨਾਂ ਨੌਜਵਾਨਾਂ ਨੂੰ ਕੁਸ਼ਤੀਆਂ ਦੇ ਦਾਅ ਸਿਖਾਉਂਦੇ ਸਨ। ਹਰ ਸਾਲ ਫੱਗਣ ਦੇ ਮਹੀਨੇ ਕੁਸ਼ਤੀਆਂ ਕਰਵਾਈਆਂ ਜਾਂਦੀਆਂ ਸਨ ਜੇਤੂਆਂ ਨੂੰ ਇਨਾਮ ਦੇ ਤੌਰ 'ਤੇ ਜਾਂ ਪੱਗ ਇਨਾਮ ਵਜੋਂ ਦਿੱਤੀ ਜਾਂਦੀ ਸੀ।

ਇਹਨਾਂ ਗੁਰਦੁਆਰਿਆਂ ਵਿੱਚ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਵੀ ਹੁੰਦਾ ਸੀ। ਇਕ ਉਧੇੜ ਉਮਰ ਦਾ ਜਾਂ ਬਜ਼ੁਰਗ ਗਰੰਥੀ ਤੇ ਸੇਵਾਦਾਰ ਹੁੰਦਾ ਸੀ। ਹਰ ਸੰਗਰਾਂਦ ਵਾਲੇ ਦਿਨ ਸਧਾਰਨ ਪਾਠ ਦਾ ਭੋਗ ਵੀ ਪਾਇਆ ਜਾਂਦਾ ਸੀ। ਇਸ ਦਿਨ ਖਾਸ ਤੌਰ 'ਤੇ ਸੰਪੂਰਨ ਆਸਾ ਦੀ ਵਾਰ ਦਾ ਕੀਰਤਨ ਵੀ ਹੁੰਦਾ ਸੀ। ਕੀਰਤਨ ਕਰਨ ਵਾਲੇ ਸਧਾਰਨ ਪੇਂਡੂ ਕਿਰਤੀ ਹੁੰਦੇ ਸਨ। ਹਾਰਮੋਨੀਅਮ ਵਾਜਾ, ਢੋਲਕੀ ਉਹਨਾਂ ਦੀ ਆਪਣੀ ਹੁੰਦੀ ਸੀ। ਚਿਮਟਾ ਤੇ ਛੈਣੇ/ਖੜਤਾਲਾਂ ਗੁਰਦੁਆਰਿਆਂ ਵਿੱਚੋਂ ਹੀ ਮਿਲ ਜਾਂਦੇ ਸਨ। ਸਾਰੀ ਸੰਗਤ ਉੱਚੀ ਅਵਾਜ਼ ਵਿੱਚ ਸੁਰ ਨਾਲ ਸੁਰ ਮਿਲਾ ਕੇ ਕੀਰਤਨ ਕਰਦੀ ਸੀ। ਸਿੱਧੇ ਸਾਦੇ ਸ਼ਬਦ ਧਾਰਨਾਵਾਂ 'ਤੇ ਗਾਉਂਦੇ ਸਨ। ਜਿਵੇਂ ਫਲ ਨੀਵਿਆਂ ਰੁੱਖਾਂ ਨੂੰ ਲੱਗਦੇ ਸਿੰਬਲਾ ਗੁਮਾਨ ਨਾਂ ਕਰੀਂ। ਕੀਰਤਨ ਦਾ ਏਨਾਂ ਰੱਸ ਬਣ ਜਾਂਦਾ ਸੀ ਕਿ ਸੰਗਤ ਆਪਾ ਭੁੱਲ ਜਾਂਦੀ ਸੀ। ਇਸ ਤੋਂ ਇਲਾਵਾ ਨਿਤਨੇਮ ਦਾ ਪਾਠ ਗਰੰਥੀ ਸਵੇਰੇ/ਸ਼ਾਮ ਕਰਦਾ ਸੀ। ਬਜ਼ੁਰਗ ਵੀਰ ਮਾਤਾਵਾਂ ਭੈਣਾਂ ਨਿੱਤਨੇਮ ਸੁਣਨ ਜ਼ਰੂਰ ਜਾਂਦੀਆਂ ਸਨ। ਇਹ ਗਰੰਥੀ ਲੋਕਾਂ ਦੇ ਘਰਾਂ ਵਿੱਚ ਸਧਾਰਨ ਪਾਠ ਦੀ ਜ਼ਿੰਮੇਵਾਰੀ ਪੂਰੀ ਕਰਦਾ ਸੀ। ਇਹਨਾਂ ਵਿੱਚ ਕੋਈ ਲੋਭ ਲਾਲਚ ਨਹੀਂ ਹੁੰਦਾ ਸੀ। ਤਨੋਂ ਮਨੋਂ ਧਨੋ ਜਿੰਨੇ ਜੋਗੇ ਹੁੰਦੇ ਸਨ ਸੇਵਾ ਕਰਦੇ ਸਨ। ਇਹੀ ਕਾਰਨ ਸੀ ਸੰਗਤ ਦੇ ਵਿੱਚ ਬੜਾ ਮੋਹ ਪਿਆਰ ਹੁੰਦਾ ਸੀ।

ਸੰਗਰਾਂਦ ਵਾਲੇ ਦਿਨ ਦੇਗ ਵਾਸਤੇ ਵੀਰ ਭਾਈ ਮਾਤਾਵਾਂ ਘਰੋਂ ਦੇਸੀ ਘਿਓ ਤੇ ਮਿੱਠਾ ਲੈ ਆਉਂਦੇ ਸਨ। ਭੋਗ ਪੈਣ ਸਮੇਂ ਆਮ ਮਾਤਾਂਵਾਂ ਥਾਲੀ ਵਿੱਚ ਅਨਾਜ ਦੀ ਭੇਟਾ ਲੈ ਆਇਆ ਕਰਦੀਆਂ ਸਨ। ਗੁਰੂ ਗਰੰਥ ਸਾਹਿਬ ਜੀ ਦੇ ਇੱਕ ਪਾਸੇ ਅਨਾਜ ਦਾ ਢੇਰ ਲੱਗ ਜਾਂਦਾ ਸੀ। ਹਰ ਦਿਨ ਸੇਵਾਦਾਰ ਘਰਾਂ ਵਿੱਚੋਂ ਰੋਟੀਆਂ ਦੀ ਤੇ ਦੁੱਧ ਦੀ ਗੜ੍ਹਾ ਕਰਦਾ ਸੀ। ਜੋ ਆਮ ਰਾਹਗੀਰ ਅਰਾਮ ਕਰਨ ਵਾਲੇ ਛੱਕ ਲੈਂਦੇ ਸਨ। ਜੋ ਬੱਚ ਜਾਵੇ ਵੀਰ ਭਾਈ ਕਾਮੇਂ ਦੁਪਹਿਰ ਦੀ ਧੁੱਪ ਤੋਂ ਇਥੇ ਅਰਾਮ ਕਰਦੇ ਸਨ ਉਹ ਵੀ ਛੱਕ ਲੈਂਦੇ ਸਨ। ਜੇ ਹੋਰ ਬੱਚ ਜਾਵੇ ਤਾਂ ਡੰਗਰਾਂ ਨੂੰ ਪਾ ਦਿੰਦੇ ਸਨ। ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਤੇ ਵਿਸਾਖੀ ਦੇ ਗੁਰਪੁਰਬਾਂ 'ਤੇ ਢਾਡੀ ਤੇ ਕਵੀਸ਼ਰ ਜੱਥੇ ਸੱਦੇ ਜਾਂਦੇ ਸਨ ਜਾਂ ਨਗਰ ਕੀਰਤਨ ਵਿੱਚ ਉੱਚੀ ਅਵਾਜ਼ ਵਿੱਚ ਗੁਰੂਆਂ ਤੇ ਕੌਮ ਦੇ ਸ਼ਹੀਦਾਂ ਦੀਆਂ ਵਾਰਾਂ ਗਾਉਂਦੇ ਸਨ। ਪਿੰਡਾਂ ਦੇ ਹਰ ਚੁਰਾਹੇ ਜਾਂ ਮੋੜ 'ਤੇ ਮੋਕਲੀ ਥਾਂ 'ਤੇ ਦੁੱਧ ਤੇ ਪਰਸ਼ਾਦ ਦੇ ਕੜਾਹੇ ਚੱਲਦੇ ਸਨ। ਆਮ ਸੰਗਤਾਂ ਤੇ ਰਾਹਗੀਰ ਬੜੇ

ਪਿਆਰ ਤੇ ਆਦਰ ਨਾਲ ਲੰਗਰ ਛੱਕਦੇ ਤੇ ਵਾਰਾਂ ਸੁਣਦੇ ਸਨ। ਨਗਰ ਕੀਰਤਨ ਦੀ ਅਗੁਵਾਈ ਗਤਕਾ ਖਿਡਾਰੀ ਤੇ ਪੰਜ ਪਿਆਰੇ ਸੰਪੂਰਨ ਗੁਰਸਿੱਖ ਜਿੰਨ੍ਹਾਂ ਦੇ ਚਿਹਰੇ 'ਤੇ ਸਿੱਖੀ ਜਲਾਲ ਡੁੱਲ ਡੁੱਲ ਪੈਂਦਾ ਸੀ ਕਰਦੇ ਸਨ। ਉਹਨਾਂ ਦੇ ਦਰਸ਼ਨ ਕਰਕੇ ਆਮ ਸੰਗਤਾਂ ਦੇ ਵਿੱਚ ਚੰਗਾ ਪ੍ਰਭਾਵ ਤੇ ਜੋਸ਼ ਭਰ ਜਾਂਦਾ ਸੀ। ਕਹਿਣ ਦਾ ਭਾਵ ਸਿੱਖੀ ਪੂਰੀ ਜੋਬਨ 'ਤੇ ਸੀ। ਸਜੇ ਧਜੇ ਗੁਰਸਿੱਖਾਂ ਨੂੰ ਦੇਖ ਕੇ ਵਿਰੋਧੀਆਂ ਨੂੰ ਕੰਬਣੀ ਛਿੜ ਜਾਂਦੀ ਸੀ। ਮਾਵਾਂ ਭੈਣਾਂ ਨੂੰ ਗੁਰਸਿੱਖ 'ਤੇ ਵਿਸ਼ਵਾਸ਼ ਹੁੰਦਾ ਸੀ ਕਿ ਸਾਡੇ ਵੱਲ ਕੋਈ ਮੰਦੀ ਅੱਖ ਨਾਲ ਨਹੀਂ ਵੇਖ ਸਕਦਾ। ਇਹ ਵੀ ਇੱਕ ਸਮਾਂ ਸੀ ਜਦੋਂ ਗੁਰਦੁਆਰੇ ਕੱਚੇ ਸਨ ਤੇ ਸਿੱਖ ਪੱਕੇ ਹੁੰਦੇ ਸਨ। ਹਰ ਗੁਰਸਿੱਖ ਸਮੇਂ ਦੇ ਮੁਤਾਬਕ ਸੇਵਾ ਕਰਨ ਕੁਰਬਾਨੀ ਦੇਣ ਵਾਸਤੇ ਤਿਆਰ ਰਹਿੰਦੇ ਸਨ। ਜਉ ਕਉ ਪ੍ਰੇਮ ਖੇਲਣ ਕਾ ਚਾਉ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨ ਕੀਜੈ॥20॥1412॥

ਅੱਜ ਸਾਡੇ ਗੁਰਦੁਆਰਾ ਸਾਹਿਬ ਮਾਰਬਲ ਦੇ ਦੁੱਧ ਚਿੱਟੇ ਬਣੇ ਹੋਏ ਹਨ ਤੇ ਬਣਦੇ ਜਾ ਰਹੇ ਹਨ। ਜਿੰਨ੍ਹਾਂ 'ਤੇ ਮਣਾਂ ਮੂੰਹੀਂ ਗੁੰਬਦਾ ਅਤੇ ਕਲਸਾਂ 'ਤੇ ਸੋਨੇ ਦੇ ਪੱਤਰੇ ਲਾਏ ਜਾ ਰਹੇ ਹਨ। ਆਮ ਗੁਰਦੁਆਰਿਆਂ ਵਿੱਚ ਏ.ਸੀ. ਲੱਗ ਗਏ ਹਨ ਜਾਂ ਲੱਗ ਜਾਣਗੇ। ਉਹ ਦਿਨ ਦੂਰ ਨਹੀਂ ਜਦੋਂ ਕੜਾਹ ਪ੍ਰਸ਼ਾਦ ਦੀ ਦੇਗ ਸੋਨੇ ਚਾਂਦੀ ਦੇ ਬਾਟਿਆਂ ਵਿੱਚ ਵਰਤਾਈ ਜਾਇਆ ਕਰੇਗੀ। ਮਾਇਆ ਦਾ ਪ੍ਰਭਾਵ ਬੰਦੇ ਦੀ ਬੁੱਧੀ ਭਰਸ਼ਟ ਕਰ ਦਿੰਦੀ ਹੈ ਤੇ ਹੰਕਾਰੀ ਬਣ ਜਾਂਦਾ ਹੈ। ਉਹ ਵਿਅਕਤੀ ਬਿਨਾਂ ਸੋਚੇ ਸਮਝੇ ਮਾਇਆ ਦਾ ਦੁਰ-ਉਪਯੋਗ ਕਰਦਾ ਹੈ। ਇਸ ਦੀ ਇੱਕ ਮਿਸਾਲ ਇਹ ਹੈ ਕੁੱਝ ਸਾਲ ਪਹਿਲਾਂ ਦਿੱਲੀ ਦੀ ਸ਼ਰੋਮਣੀ ਕਮੇਟੀ ਨੇ ਸੋਨੇ ਦੀ ਪਾਲਕੀ ਬਣਾਂ ਕੇ ਨਨਕਾਣਾ ਸਾਹਿਬ ਵਿਖੇ ਭੇਟ ਕੀਤੀ ਗਈ ਸੀ। ਗੁਰਬਾਣੀ ਦਾ ਫੁਰਮਾਨ ਹੈ -ਮਤਿ ਥੋੜੀ ਸੇਵ ਗਵਾਈਐ॥10॥468॥

ਗੁਰਦੁਆਰਿਆਂ ਦੀਆਂ ਪਰਬੰਧਕ ਕਮੇਟੀਆਂ- ਇਹਨਾਂ ਕਮੇਟੀਆਂ ਵਿੱਚ ਜਿੰਨ੍ਹਾਂ ਨੂੰ ਨਾਂ ਤਾਂ ਕੋਈ ਗੁਰਬਾਣੀ ਦਾ ਗਿਆਨ ਹੈ ਤੇ ਨਾਂ ਹੀ ਸਿੱਖੀ ਸਰੂਪ ਨਾਲ ਸਤਿਕਾਰ ਹੈ ਜਾਂ ਦੂਜੇ ਹੰਕਾਰੀ ਬਿਰਤੀ ਵਾਲੇ ਗੋਲਕਾਂ ਦੀ ਮਾਇਆ ਹੜੱਪਣ ਤੇ ਚੌਧਰ ਦੀ ਭੁੱਖ ਹੋਵੇ, ਕਿਵੇਂ ਨਾਂ ਕਿਵੇਂ ਭੇਖੀ ਸਰੂਪ ਬਣਾਂ ਕੇ ਚਤੁਰਾਈਆਂ ਨਾਲ ਮੈਂਬਰ ਜਾਂ ਪਰਧਾਨ ਬਣ ਜਾਂਦੇ ਹਨ। ਸੱਚੇ ਸੁੱਚੇ ਗੁਰਬਾਣੀ ਨਾਲ ਜਿਨ੍ਹਾਂ ਨੂੰ ਗੁਰਬਾਣੀ ਦਾ ਗਿਆਨ ਤੇ ਸਤਿਕਾਰ ਹੋਵੇ, ਕਮੇਟੀਆਂ ਵਿੱਚ ਕੋਈ ਥਾਂ ਨਹੀਂ ਮਿਲਦੀ ਜਾਂ ਦਿੰਦਾ ਨਹੀਂ। {ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥ ਪੰਨਾਂ 473॥} ਇਹਨਾਂ ਨੂੰ ਗੁਰਦੁਆਰਾ ਸਾਹਿਬ ਵਿੱਚ ਰਹਿਤ ਮਰਿਆਦਾ ਦਾ ਪਾਲਨ ਕੀਤਾ ਜਾਵੇ ਜਾਂ ਨਾਂ ਕੀਤਾ ਜਾਵੇ ਕੋਈ ਮਤਲਬ ਨਹੀਂ ਹੈ। ਇਹਨਾਂ ਦਾ ਮਤਲਬ ਕੇਵਲ ਚੌਧਰ ਤੱਕ ਹੀ ਸੀਮਤ ਹੈ। ਸਿੱਖ ਧਰਮ ਵੱਧੇ ਫੁੱਲੇ, ਨਹੀਂ ਹੁੰਦਾ। ਅੱਜ ਇਹੀ ਕਾਰਨ ਹੈ ਕਿ ਸਿੱਖ ਧਰਮ ਢਹਿੰਦੀਆਂ ਕਲਾਂ ਵੱਲ ਜਾ ਰਿਹਾ ਹੈ। ਉਹ ਦਿਨ ਦੂਰ ਨਹੀਂ ਜਦੋਂ ਸਿੱਖੀ ਦੀ ਲੋਅ ਗੁਰਦੁਆਰਿਆਂ ਦੀ ਚਾਰ ਦੀਵਾਰੀ ਵਿੱਚ ਸੀਮਤ ਹੋ ਕੇ ਰਹਿ ਜਾਵੇਗੀ। ਅੱਜ ਸਾਡੇ ਗੁਰਦੁਆਰੇ ਕਰਮਕਾਂਡਾਂ ਤੇ ਗੈਟ ਟੂ ਗੈਦਰ ਸੈਂਟਰ ਬਣ ਗਏ ਹਨ, ਜਿੱਥੇ ਅਸੀਂ ਗੁਰਬਾਣੀ ਸੁਣ ਕੇ ਗਾ ਕੇ ਜੀਵਨ ਜਾਚ ਸਿੱਖਣੀ ਸੀ ਤਾਂ ਕਿ ਸਾਡੀ ਜੀਵਨ ਯਾਤਰਾ ਸਫਲ ਹੋਵੇ। ਅਖੰਡ ਪਾਠ ਗੁਰਪੁਰਬ, ਸਾਲਾਨਾਂ ਗੁਰਮਤਿ ਸਮਾਗਮ ਮੇਲਿਆਂ ਦੇ ਤੌਰ 'ਤੇ ਮਨਾਏ ਜਾਂਦੇ ਹਨ। ਕੀਰਤਨ ਦਰਬਾਰ ਵਿੱਚ ਬਹੁਤ ਘੱਟ ਸੰਗਤ ਰੌਲਾ ਰੱਪਾ ਪੈਣ ਕਰਕੇ ਬਿਰਾਜਮਾਨ ਹੁੰਦੀ ਹੈ। ਅਖੰਡ ਪਾਠ ਮੁੱਲ ਵਿੱਕਦੇ ਹਨ, ਦਰਬਾਰ ਸਾਹਿਬ ਪਾਠ ਕਰਾਉਣ ਦੀ ਕਈ ਸਾਲ ਤੱਕ ਵਾਰੀ ਨਹੀਂ ਆਉਂਦੀ, ਅਖੰਡ ਪਾਠ ਕਈ ਸਾਲ ਪਹਿਲਾਂ ਬੁੱਕ ਕਰਾਉਣੇ ਪੈਂਦੇ ਹਨ। ਸ਼ਰਧਾਲੂ ਪਾਠ ਆਰੰਭਤਾ ਜਾਂ ਸਮਾਪਤੀ 'ਤੇ ਹਾਜ਼ਰ ਹੋਵੇ ਜਾਂ ਨਾਂ ਹੋਵੇ, ਕੋਈ ਜ਼ਰੂਰੀ ਨਹੀਂ ਹੈ, ਹੁਕਮਨਾਮਾਂ ਘਰ ਵਿੱਚ ਡਾਕ ਰਾਹੀ ਪਹੁੰਚਾ ਦਿੱਤਾ ਜਾਂਦਾ ਹੈ। ਬਾਣੀ ਦਾ ਫੁਰਮਾਨ ਹੈ "ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥ "{ਜਪੁ ਜੀ} ਇਥੇ ਇੱਕ ਘਟਨਾਂ ਦਾ ਦੱਸਣਾਂ ਵੀ ਜ਼ਰੂਰੀ ਹੈ, ਦਾਸ ਗੁਰਪੁਰਬ ਵਾਲੇ ਦਿਨ ਜਦ ਬਾਹਰ ਆਇਆ, ਇੱਕ ਨੌਜਵਾਨ ਬੀਬੀ ਜੋ ਕਿ ਟੀਚਰ ਤੇ ਗੁਰਸਿੱਖ ਵੀ ਸੀ, ਮੈਨੂੰ ਕਹਿੰਦੀ, ਏਨਾਂ ਰੌਲਾ ਰੱਪਾ ਕਿਓਂ ਪੈ ਰਿਹਾ ਹੈ? ਦਾਸ ਨੇ ਜਵਾਬ ਦਿੱਤਾ-ਮੈਂ ਵੀ ਇਹ ਸਾਰਾ ਕੁੱਝ ਵੇਖ ਕੇ ਤੁਹਾਡੇ ਵਾਂਗ ਦੁੱਖੀ ਹਾਂ। ਮੇਰੇ ਕੋਲ ਖੜ੍ਹੇ ਇੱਕ ਵੀਰ ਵੱਲ

ਇਸ਼ਾਰਾ ਕਰਕੇ ਮੈਂ ਕਿਹਾ, ਇਹ ਵੀਰ ਕਮੇਟੀ ਦਾ ਮੈਂਬਰ ਹੈ, ਇਸ ਨੂੰ ਪੁੱਛੋ। ਅੱਜ ਤਾਂ ਗੁਰਪੁਰਬ ਹੈ।ਉਸ ਦਾ ਜਵਾਬ ਸੀ, ਤੁਸੀਂ ਗੁਰਦੁਆਰਾ ਸਾਹਿਬ ਨਾਂ ਆਇਆ ਕਰੋ। ਉਸ ਤੋਂ ਬਾਅਦ ਮੈਨੂੰ ਇਸ ਬੀਬੀ ਦੇ ਕਦੀ ਦਰਸ਼ਨ ਨਹੀਂ ਹੋਏ। ਦੂਜੀ ਘਟਨਾਂ ਵੀ ਸੁਣ ਲਓ- ਕਮੇਟੀ ਦਾ ਇੱਕ ਮੈਂਬਰ ਜੋ ਕਰਤਾ ਧਰਤਾ ਸੀ, ਜਿਸ ਨੂੰ ਸਿੱਖੀ ਨਾਲ ਕੋਈ ਲੈਣਾਂ ਦੇਣਾਂ ਨਹੀਂ ਸੀ, ਮੇਰੇ ਨਾਲ ਗੁਰਬਾਣੀ ਵਿਚਾਰ ਵਿਟਾਂਦਰਾ ਕਰਦਿਆਂ ਕਹਿਣ ਲੱਗਾ, ਨਾਨਕ ਸਾਰੀ ਦੁਨੀਆਂ ਨੂੰ ਭੰਬਲਭੂਸੇ 'ਚ ਪਾ ਗਿਆ। ਇਹ ਸਾਡੇ ਕਮੇਟੀਆਂ ਦੇ ਮੈਂਬਰਾਂ ਦਾ ਹਾਲ ਹੈ।

ਗੁਰਦੁਆਰਾ ਸਾਹਿਬ ਵਿੱਚ ਯੋਗ ਗਰੰਥੀਆਂ ਅਤੇ ਕੀਰਤਨੀ ਜੱਥਿਆਂ ਦੀ ਨਿਯੁਕਤੀ-ਇੱਕ ਸੀ ਬਾਬਾ ਨਾਨਕ ਜਿਹਨੇ ਪੈਦਲ ਦੁਨੀਆਂ ਗਾਹ 'ਤੀ (ਬੱਬੂ ਮਾਨ) ਧੰਨ ਧੰਨ ਬਾਬੇ ਨਾਨਕ ਨੇ ਦੇਸ਼ ਵਿਦੇਸ਼ਾਂ ਵਿੱਚ ਪੈਦਲ ਵੱਖਰੇ ਵੱਖਰੇ ਧਰਮ ਸਥਾਨਾਂ 'ਤੇ ਪਹੁੰਚ ਕੇ ਸੋਝੀ ਦਿੱਤੀ, ਸਾਰੀ ਮਾਨਵਤਾ ਜਾਂ ਰਚਨਾਂ ਇੱਕੋ ਪਰਮਾਤਮਾਂ ਦੀ ਕਿਰਤ ਹੈ। (ਏਕੁ ਪਿਤਾ ਏਕਸ ਕੇ ਹਮ ਬਾਰਿਕ॥ ਪੰਨਾਂ611॥) ਸੱਚ ਦਾ ਗਿਆਨ ਵੰਡਿਆ, ਨਾਮ ਜਪਣਾਂ, ਸੱਚੀ ਸੁੱਚੀ ਕਿਰਤ ਕਰਨਾਂ ਤੇ ਵੰਡ ਕੇ ਛੱਕਣਾਂ, ਸਿੱਖੀ ਸਿਧਾਂਤਾਂ ਦੇ ਮੂਲ ਸਿਧਾਂਤਾਂ ਦਾ ਸੰਦੇਸ਼ ਦਿੱਤਾ। ਕਹਿਣ ਦਾ ਭਾਵ ਜ਼ਿੰਦਗੀ ਦੇ ਸਹੀ ਅਰਥ ਦੱਸੇ। ਕਰਮ ਕਾਂਡਾਂ ਦੀ ਘੋਰ ਨਿੰਦਿਆਂ ਕੀਤੀ, ਸਰਬੱਤ ਦੇ ਭਲੇ ਦੀ ਕਾਮਨਾਂ ਕੀਤੀ, ਬੁਢਾਪੇ ਵਿੱਚ ਕਰਤਾਰਪੁਰ ਸਾਹਿਬ ਵਿਖੇ ਖੇਤੀ ਬਾੜੀ ਕਰਦਿਆਂ ਮਾਨਵਤਾ ਦੀ ਸੇਵਾ ਕੀਤੀ। ਅੱਜ ਦਾ ਯੁੱਗ ਬਦਲ ਚੁੱਕਿਆ ਹੈ। ਹਰ ਜੀਵ ਨੂੰ ਮਾਇਆ ਦੀ ਲੋੜ ਹੈ, ਮਾਇਆ ਸੰਜੀਵਨੀ ਦਾ ਕੰਮ ਕਰਦੀ ਹੈ। ਸੋ ਗੁਰਦੁਆਰਿਆਂ ਵਿੱਚ ਯੋਗ ਗਰੰਥੀ ਤੇ ਕੀਰਤਨੀ ਜੱਥੇ, ਜਿੰਨ੍ਹਾਂ ਨੂੰ ਗੁਰਬਾਣੀ ਤੇ ਪੂਰਨ ਸ਼ਰਧਾ ਤੇ ਗਿਆਨ, ਕੀਰਤਨ ਕਰਨ ਦੀ ਕਲਾ ਵਿੱਚ ਮੁਹਾਰਤ ਹੋਵੇ, ਰੱਖਣੇ ਚਾਹੀਦੇ ਹਨ। ਇਹਨਾਂ ਦੀਆਂ ਤਨਖਾਹਾਂ ਏਨੀਆਂ ਚੰਗੀਆਂ ਹੋਣ ਜਿਸ ਨਾਲ ਮਾਣ ਸਨਮਾਨ ਨਾਲ ਜੀਵਨ ਬਸਰ ਕਰ ਸਕਣ। ਇਸ ਤਰ੍ਹਾਂ ਕਰਨ ਨਾਲ ਅਨਾਮੀ ਖੁਨਾਮੀ ਕੀਰਤਨੀ ਜੱਥਿਆਂ ਦੀ ਜਿੰਨ੍ਹਾਂ ਦੀ ਭੇਟਾ ਬਹੁਤ ਜ਼ਿਆਦਾ ਹੈ, ਦੀ ਲੋੜ ਨਹੀਂ ਰਹੇਗੀ। ਜੇ ਫਿਰ ਵੀ ਕੋਈ ਅਜਿਹਾ ਜੱਥਾ ਗੁਰਦੁਆਰਾ ਸਾਹਿਬ ਕੀਰਤਨ ਕਰਨ ਆਉਣਾਂ ਚਾਹੁੰਦਾ ਹਾਂ ਉਸ ਨੂੰ ਸਿਰਫ ਕੀਰਤਨ ਭੇਟਾ ਹੀ ਦਿੱਤੀ ਜਾਵੇ ਹੋਰ ਕੁੱਝ ਨਹੀਂ। ਜਿਹੜੇ ਮਹਾਤੜ ਅਰਧ ਗਿਆਨੀ ਗੁਰਦੁਆਰਾ ਸਾਹਿਬ ਵਿੱਚ ਮਾਇਆ ਇਕੱਠੀ ਕਰਨ ਖਾਤਰ ਮਰਾਸੀਆਂ ਵਾਂਙ ਫੇਰੀਆਂ ਪਾਉਂਦੇ ਫਿਰਦੇ ਹਨ, ਪਾਬੰਦੀ ਲਾ ਦਿੱਤੀ ਜਾਵੇ। ਇਸ ਤਰ੍ਹਾਂ ਕਰਨ ਨਾਲ ਸੰਗਤ 'ਤੇ ਗੁਰਬਾਣੀ ਦਾ ਚੰਗਾ ਪ੍ਰਭਾਵ ਪਵੇਗਾ। ਅਖੀਰ ਵਿੱਚ ਮੈਂ ਕਹਿਣਾਂ ਚਾਹੂੰਗਾ ਕਿ ਸਿੱਖ ਧਰਮ ਆਰਗੇਨਾਈਜ਼ ਨਹੀਂ ਹੈ ਤੇ ਨਾਂ ਕੋਈ ਸਿਸਟਮ ਹੈ। ਮੇਰੇ ਵਿਚਾਰ ਮੁਤਾਬਕ ਯਹੂਦੀਆਂ ਵਾਂਙ ਸਿੱਖ ਕੌਮ ਬਹੁਤ ਅਮੀਰ ਬਣਦੀ ਜਾ ਰਹੀ ਹੈ, ਮਾਇਆ ਦਾ ਕੋਈ ਘਾਟ ਨਹੀਂ ਹੈ, ਜਿਸ ਦਾ ਪਰਾਪਰ ਉਪਯੋਗ ਕੀਤਾ ਜਾਵੇ। ਬਹੁਤੇ ਸਿੱਖ ਮਾਇਆ ਇਕੱਠੀ ਕਰਨ 'ਤੇ ਲੱਗੇ ਹੋਏ ਹਨ ਤੇ ਇਹਨਾਂ ਨੂੰ ਮਾਇਆ ਦਾ ਘੁਣ ਖਾਈ ਜਾ ਰਿਹਾ ਹੈ। ਸਾਡੇ ਸਿੱਖ ਕੌਮ ਦੇ ਪਹਿਰੇਦਾਰਾਂ ਨੂੰ ਕੋਈ ਚਿੰਤਾ ਨਹੀਂ ਹੈ। ਬਾਕੀ ਲੋਕਾਈ ਕਰਮਕਾਂਡਾ ਵਿੱਚ ਫਸੀ ਆਪਣਾਂ ਜੀਵਨ ਬਤੀਤ ਕਰ ਰਹੀ ਹੈ। ਉਹ ਇਹ ਨਹੀਂ ਸੋਚਦੇ ਕਿ ਸਾਡੀ ਨਵੀਂ ਪੀੜ੍ਹੀ ਜਿਸ ਨੂੰ ਕੌਮ ਦਾ ਭਵਿਖ ਸੌਂਪਣਾਂ ਹੈ, ਅਜੂਕੇਸ਼ਨ ਦੀ ਘਾਟ ਦੇ ਕਾਰਨ ਬੇਰੁਜ਼ਗਾਰ, ਵਿਹਲੜ ਹੈ। ਸਾਡੇ ਬੱਚੇ ਖਾਸ ਕਰਕੇ ਪੰਜਾਬ ਸਿਰ ਮੂੰਹ ਮਨਾਂ ਕੇ ਸਭਿਆਚਾਰ ਜੱਥਿਆਂ ਵਿੱਚ ਲੱਚਰ ਗੀਤ ਗਾਉਂਦੇ ਫਿਰਦੇ ਹਨ, ਜਿਵੇਂ ਤੂਤਕ ਤੂਤਕ ਤੂਤੀਆਂ, ਆ ਜਾ ਤੂਤਾਂ ਵਾਲੇ ਖੂਹ 'ਤੇ। ਕੁੱਝ ਜ਼ਮੀਨ ਜਾਇਦਾਦਾਂ ਵੇਚ ਕੇ ਪੱਛਮੀ ਦੇਸ਼ਾਂ ਵਿੱਚ ਜ਼ਾਇਜ ਨਜ਼ਾਇਜ ਤਰੀਕੇ ਨਾਲ, ਬਿਹਾਰੀਆਂ ਵਾਂਙ ਮਜ਼ਦੂਰੀ ਕਰਦੇ ਫਿਰਦੇ ਹਨ। ਬਾਕੀ ਵਿਹਲੜ ਡਿਪਰੈਸ਼ਨ ਵਿੱਚ ਆ ਕੇ ਨਸ਼ਿਆਂ ਵਿੱਚ ਡੁੱਬ ਗਏ ਹਨ। ਗੁਰੂਆਂ ਦੀ ਧਰਤੀ ਖਾਲੀ ਹੁੰਦੀ ਜਾ ਰਹੀ ਹੈ। ਸਿੱਖ ਧਰਮ ਦੇ ਪਹਿਰੇਦਾਰਾਂ ਸ਼ੁੱਭ ਚਿੰਤਕਾਂ ਨੂੰ ਚਾਹੀਦਾ ਹੈ ਕਿ ਇਹਨਾਂ ਬੇਰੁਜ਼ਗਾਰ ਬੱਚਿਆਂ ਨੂੰ ਅੱਜ ਦੀ ਲੋੜ ਅਨੁਸਾਰ ਖਾਸ ਅਜੂਕੇਸ਼ਨ ਦੇ ਪਰਬੰਧ ਕਰਕੇ ਆਪਣੀ ਇੱਜ਼ਤ ਮਾਣ ਨਾਲ ਰੋਟੀ ਕਮਾਉਣ ਦੇ ਸਮਰੱਥ ਬਣਾਂ ਸਕੀਏ। ਇਸ ਤਰ੍ਹਾਂ ਕਰਨ ਨਾਲ ਸਾਡੇ ਬੱਚੇ ਚੰਗੇ ਗੁਰਸਿੱਖ ਨਾਗਰਿਕ ਬਣਨਗੇ ਤੇ ਸਿੱਖੀ ਪਰਫੁੱਲਤ ਹੋਵੇਗੀ। ਇਹ ਸਾਡੀ ਗੁਰੂਆਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

—0—

# ਬਸੰਤ ਰੁੱਤੇ ਯਾਦ ਰੱਖਣਯੋਗ ਦੋ ਮਹਾਨ ਸ਼ਖਸੀਅਤਾਂ: ਬਾਬਾ ਰਾਮ ਸਿੰਘ ਕੂਕਾ ਤੇ ਵੀਰ ਹਕੀਕਤ ਰਾਇ

*ਅਮਰੀਕ ਸਿੰਘ ਸ਼ੇਰ ਖਾਂ*
*98157-58466*

ਜਦ ਅਸੀਂ ਮਾਘ ਮਹੀਨੇ ਦੀ ਬਸੰਤ ਰੁੱਤ ਦੇ ਹੁਲਾਰੇ ਲੈਂਦੇ ਹਾਂ ਤਾਂ ਸਿੱਖ ਤਵਾਰੀਖ ਨਾਲ ਜੁੜੇ ਹਰ ਵਿਦਿਆਰਥੀ ਦੇ ਸਾਹਵੇਂ ਇਸ ਰੁੱਤੇ ਪ੍ਰਵਾਨ ਚੜ੍ਹੀਆਂ ਦੋ ਰੂਹਾਂ ਆਪਣੇ ਆਪ ਸਾਕਾਰ ਹੋ ਜਾਂਦੀਆਂ ਹਨ।ਇਹਨਾਂ ਦੋਨਾਂ ਗੁਰਮੁਖ ਰੂਹਾਂ ਵਿੱਚੋਂ ਇੱਕ ਬੜੇ ਸੂਰਮੇ-ਪੁਰਖ ਬਾਬਾ ਰਾਮ ਸਿੰਘ ਜੀ ਦਾ ਜਨਮ ਬਸੰਤ ਦਿਹਾੜੇ ਦੀ ਰਾਤ ੩ ਫਰਵਰੀ ੧੮੧੬ ਨੂੰ ਪਿੰਡ ਭੈਣੀ ਰਾਈਆਂ ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ ਜਦ ਕਿ ਦੂਜੀ ਮਹਾਨ ਰੂਹ ਵੀਰ ਹਕੀਕਤ ਰਾਇ ਨੂੰ ਬਾਰਾਂ-ਚੌਦਾਂ ਸਾਲ ਦੀ ਬਾਲ ਉਮਰੇ ਹੀ ਬਸੰਤ ਵਾਲੇ ਦਿਨ ਜ਼ਾਲਮ ਹਾਕਮਾਂ ਨੇ ੧੭੩੨ ਈ. ਨੂੰ ਲਾਹੌਰ 'ਚ ਸੰਗਸਾਰ ਕਰਨ (ਪੱਥਰ ਮਾਰ-ਮਾਰ ਕੇ ) ਤੋਂ ਬਾਦ ਤਲਵਾਰ ਨਾਲ ਸਾਹ-ਰਗ ਕੱਟ ਕੇ ਸ਼ਹੀਦ ਕਰ ਦਿੱਤਾ।ਆਪ ਸਿਆਲਕੋਟ ਸ਼ਹਿਰ ਦੇ ਪ੍ਰਸਿੱਧ ਵਪਾਰੀ ਬਾਘ ਮੱਲ ਪੁਰੀ ਦੇ ਘਰ ਮਾਤਾ ਕੌਰਾਂ ਦੀ ਕੁੱਖੋਂ ੧੭੨੦ ਈ: ਨੂੰ ਪੈਦਾ ਹੋਏ।ਆਪ ਭਾਈ ਨੰਦ ਰਾਮ ਦੇ ਪੋਤਰੇ ਸਨ। ਭਾਈ ਨੰਦ ਰਾਮ ਜੀ ਗੁਰੂ ਹਰਿ ਰਾਇ ਸਾਹਿਬ ਦੇ ਅਨਿੰਨ ਸ਼ਰਧਾਲੂ ਸਨ।ਨਾਨਕੇ-ਪੱਖ ਤੋਂ ਸੇਵਾ ਦੇ ਪੁੰਜ ਭਾਈ ਘਨਈਆ ਜੀ ਆਪ ਦੇ ਪੜਨਾਨਾ ਜੀ ਸਨ।ਜਦ ਖਾਲਸਾ ਰਾਜ ਸਥਾਪਿਤ ਹੋਇਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਰਾਵੀ ਦੇ ਕਿਨਾਰੇ ਤੇ ਜਿੱਥੇ ਇਸ ਵੀਰ ਬਾਲਕ ਦਾ ਸੰਸਕਾਰ ਹੋਇਆ ਸੀ ਉੱਥੇ ਬਸੰਤ ਵਾਲੇ ਦਿਨ ਮਹਾਨ ਜੋੜ- ਮੇਲਾ ਕਰਵਾਉਣਾ ਸ਼ੁਰੂ ਕੀਤਾ।

ਪੰਜਾਬੀਅਤ ਦੀ ਭਾਵਨਾ ਨਾਲ ਲਬਰੇਜ਼ ਇਹਨਾਂ ਦੋਨਾਂ ਹੀ ਗੁਰਸਿੱਖ ਰੂਹਾਂ ਨੇ ਆਪੋ-ਆਪਣੇ ਸਮਿਆਂ ਵਿੱਚ ਪੰਜਾਬੀ ਨੌਜਵਾਨਾਂ ਦੇ ਖ਼ੂਨ ਵਿੱਚ ਨਵਾਂ ਉਬਾਲ ਲਿਆਂਦਾ।ਬਾਬਾ ਰਾਮ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਖਾਲਸਾ ਫੌਜਾਂ ਦਾ ਅੰਗ ਬਣ ਕੇ ਕੰਵਰ ਨੌਨਿਹਾਲ ਸਿੰਘ ਦੀ ਕਮਾਂਡ ਹੇਠ ਖਾਲਸਾ ਰਾਜ ਦੀ ਕਾਇਮੀ ਲਈ ਬਣਦਾ ਯੋਗਦਾਨ ਪਾਉਣ ਤੋਂ ਬਾਦ ਸਿੱਖ ਕੌਮ ਦੇ ਢਲਦੇ ਜਲਾਲ ਨੂੰ ਦੇਖਦਿਆਂ ਦੁਬਾਰਾ ਰਣ-ਤੱਤੇ ਵਿੱਚ ਜੂਝਣ ਦਾ ਫੈਸਲਾ ਲਿਆ।ਅੰਗਰੇਜ਼ਾਂ ਦੀ ਵਧ਼ਦੀ ਤਾਕ਼ਤ ਨੂੰ ਵੇਖ ਖਾਲਸਾਈ ਰਹੁ-ਰੀਤਾਂ ਤੋਂ ਭਟਕ ਰਹੀ ਕੌਮ ਨੂੰ ਦੁਬਾਰਾ ਅੰਗੜਾਈ ਦੇਣ ਲਈ ਚਿੱਟੇ ਬਾਣੇ 'ਚ ਨਾਮ-ਬਾਣੀ ਨੂੰ ਸਮਰਪਿਤ ਇੱਕ ਨਵਾਂ ਦਲ 'ਨਾਮਧਾਰੀ' ਸੰਗਠਨ ਦੇ ਨਾਂ ਹੇਠ ਕਾਇਮ ਕਰਨ ਦਾ ਤਹੱਈਆ ਕੀਤਾ।ਖਾਲਸਾ ਰਾਜ ਖਤਮ ਹੋਣ ਤੋਂ ਬਾਦ ਦੂਰ-ਦੁਰਾਡੇ ਪਿੰਡਾਂ ਵਿੱਚ 'ਦੜ ਵੱਟ ਜ਼ਮਾਨਾ ਕੱਟ, ਭਲੇ ਦਿਨ ਆਵਣਗੇ' ਦੀ ਆਸ ਲਾਈ ਬੈਠੇ ਸਿੰਘਾਂ ਨੇ ਦੁਬਾਰਾ ਬਾਬਾ ਰਾਮ ਸਿੰਘ ਦੀ ਕਮਾਂਡ ਕਬੂਲਣੀ ਸ਼ੁਰੂ ਕਰ ਦਿੱਤੀ।ਸਿੱਖ ਕੌਮ ਗਲ ਪਈ ਨਵੀਂ ਗੁਲਾਮੀ ਦਾ ਜੂਲਾ ਲਾਹੁਣ ਲਈ ਰਾਤ-ਦਿਨ ਇੱਕ ਕਰਨ ਲੱਗੀ।ਭੈਅ-ਭੀਤ ਅੰਗਰੇਜ਼ਾਂ ਨੇ ਬੇਸ਼ੱਕ ਬਾਬਾ ਰਾਮ ਸਿੰਘ ਨੂੰ ਦੇਸ-ਨਿਕਾਲਾ ਦੇ ਕੇ ਰੰਗੂਨ (ਬਰਮਾ) ਦੇ ਕਿਲੇ 'ਚ ਭੇਜ ਕੇ ਕੈਦੀ ਬਣਾ ਲਿਆ ਪਰ ਇਹ ਮਹਾਨ ਯੋਧਾ ਅੰਗਰੇਜ਼ਾਂ ਨੂੰ ਵੱਡੀ ਟੱਕਰ ਦੇਣ ਦਾ ਸੁਨੇਹਾ ਜ਼ਰੂਰ ਦੇ ਗਿਆ।

ਬਾਬਾ ਰਾਮ ਸਿੰਘ ਨੇ ਖਾਲਸਾ ਰਾਜ ਦੀ ਸਮਾਪਤੀ

ਤੋਂ ਬਾਦ ਆਪਣੇ ਧਾਰਮਿਕ ਤੇ ਸਮਾਜ ਸੁਧਾਰਕ ਕੰਮਾਂ ਰਾਹੀਂ ਵੀ ਰਸਾਤਲ ਵੱਲ ਜਾ ਰਹੀ ਸਿੱਖ ਕੌਮ ਨੂੰ ਦੁਬਾਰਾ ਜਗਾਉਣ ਲਈ ਕਮਾਲ ਦੇ ਕੰਮ ਕੀਤੇ। ਕੌਮ ਦਾ ਖੋਟੇ ਪਿੰਡ (ਨੇੜੇ ਨਿਹਾਲ ਸਿੰਘ ਵਾਲਾ, ਮੋਗਾ) ਚ ਇੱਕ ਵਿਸ਼ੇਸ਼ ਇਕੱਠ ਕਰਕੇ ਨਾਂਮਾਤਰ ਵਰਤੋਂ ਚ ਆ ਰਹੀ 'ਅਨੰਦ ਕਾਰਜ' ਦੀ ਰਸਮ ਦੁਬਾਰਾ ਸ਼ੁਰੂ ਕਰਵਾਈ।ਬਰਾਤੀਆਂ ਨੂੰ ਗੁਰੂ ਕਾ ਲੰਗਰ ਛਕਾ ਕੇ ਸਿਰਫ ਇੱਕ ਰੁਪਏ ਦੇ ਦਾਜ ਸਹਿਤ ਲੜਕੀ ਵਿਦਾ ਕਰਨ ਦੀ ਪਰੰਪਰਾ ਤੋਰੀ।ਦਸਮੇਸ਼ ਪਿਤਾ ਦੇ ਹੁਕਮਨਾਮੇ 'ਕੁੜੀ ਮਾਰ ਤੇ ਨੜੀ ਮਾਰ' ਤੋਂ ਦੂਰ ਰਹਿਣ ਦੇ ਬਚਨ ਨੂੰ ਅਮਲੀ ਰੂਪ ਵਿੱਚ ਮੰਨਣ ਵਾਲੇ ਪਾਸੇ ਤੋਰਿਆ।ਖਾਂਦੇ-ਪੀਂਦੇ ਸਿੱਖ ਘਰਾਣਿਆਂ ਦੁਆਰਾ ਈਸਾਈਅਤ ਦੇ ਪ੍ਰਭਾਵ ਹੇਠ ਆ ਕੇ 'ਸੁਰਾ-ਸੁੰਦਰੀ' ਦੇ ਸ਼ੁਕੀਨਾਂ ਨੂੰ ਦੁਬਾਰਾ ਸਿੱਖੀ ਵੱਲ ਟੁੰਬਣ ਲਈ ਵਿਸ਼ੇਸ਼ ਯੋਗਦਾਨ ਪਾਇਆ।

ਬੇਸ਼ੱਕ ਨਾਮਧਾਰੀ ਪਰੰਪਰਾ ਬਾਬਾ ਰਾਮ ਸਿੰਘ ਜੀ ਤੋਂ ਬਾਦ ਦੇਹਧਾਰੀ ਗੁਰੂ ਡੰਮ੍ਹ ਨੂੰ ਪ੍ਰਮੁੱਖਤਾ ਦੇਣ ਲੱਗੀ ਪਰ ਫਿਰ ਵੀ ਇਸ ਸੰਪਰਦਾ ਨੇ ਕੇਸਾਂ ਦੀ ਸਾਂਭ-ਸੰਭਾਲ ਤੇ ਗੁਰਬਾਣੀ ਨਾਲ ਜੁੜੇ ਰਹਿਣ ਆਦਿਕ ਪੱਖਾਂ ਨੂੰ ਵਿਸ਼ੇਸ਼ ਰੂਪ ਵਿੱਚ ਸੰਭਾਲੀ ਰੱਖਿਆ ਹੈ।ਪਿਛਲੇ ਸਮੇਂ ਵਿੱਚ ਨੀਲਧਾਰੀ ਸੰਪਰਦਾ ਤੇ ਵਡਭਾਗੀਆਂ ਦੇ ਆਗੂ ਬਾਬਾ ਸਵਰਨਜੀਤ ਸਿੰਘ ਵੀ ਸ੍ਰੀ ਅਕਾਲ ਤਖਤ ਤੇ ਹਾਜ਼ਰ ਹੋ ਪੰਥ ਦੀ ਮੁੱਖ ਧਾਰਾ ਵਿੱਚ ਸ਼ਾਮਲ ਹੋ ਚੁੱਕੇ ਹਨ।ਜੇਕਰ ਕੌਮ ਦੇ ਵਡੇਰੇ ਹਿੱਤਾਂ ਲਈ ਸਾਡੇ ਕੌਮੀ ਆਗੂ ਇਸ ਸੰਪਰਦਾ ਦੇ ਪ੍ਰਮੁੱਖ ਆਗੂਆਂ ਨਾਲ ਸੁਹਿਰਦ ਗੱਲ-ਬਾਤ ਚਲਾਉਣ ਤਾਂ 'ਛਿਆਨਵੇਂ ਕਰੋੜੀ ਖਾਲਸੇ' ਦਾ ਸੁਪਨਾ ਪਾਲਣ ਵਾਲੀ ਕੌਮ ਆਪਣੇ ਟੀਚੇ ਵੱਲ ਅੱਗੇ ਵਧ ਸਕਦੀ ਹੈ।

ਕਾਸ਼! ਗੁਰੂ ਨਾਨਕ ਸਾਹਿਬ ਦਾ ਸਾਢੇ ਪੰਜ ਸੌ ਸਾਲਾ ਮਨਾਉਂਦਿਆਂ ਅਸੀਂ ਕੌਮੀ-ਮੂਲ ਨਾਲੋਂ ਟੁੱਟੀਆਂ ਅਲੱਗ-ਅਲੱਗ ਸੰਪਰਦਾਵਾਂ ਨੂੰ ਫਿਰ ਇੱਕੋ ਧਾਗੇ ਵਿੱਚ ਪਰੋ ਕੇ ਪੰਥ ਦੀ ਖੇਰੂੰ-ਖੇਰੂੰ ਹੋਈ ਸ਼ਕਤੀ ਨੂੰ ਦੁਬਾਰਾ ਬਸੰਤੀ ਹੁਲਾਰਾ ਦੇਣ ਦੇ ਸਮਰੱਥ ਹੋ ਸਕੀਏ।

—0—

*ਸਫਾ 21 ਦਾ ਬਾਕੀ*

ਸਨ ਇਸ ਗੱਲ ਦਾ ਪਤਾ ਇਸ ਘਟਨਾ ਤੋਂ ਲੱਗਦਾ ਹੈ ਇੱਕ ਦਿਨ ਲੌਢੇ ਪਹਿਰ ਮੰਜੇ ਤੇ ਅਰਾਮ ਕਰ ਰਹੇ ਸਨ ਕਿ ਇੱਕ ਜੱਥਾ ਸ਼ਬਦ ਕੀਰਤਨ ਕਰਦਾ ਹੋਇਆ ਦਰਸ਼ਨਾਂ ਲਈ ਆ ਰਿਹਾ ਸੀ। ਜਿਸ ਵੇਲੇ ਆਪ ਦੇ ਕੰਨਾਂ ਵਿੱਚ ਸ਼ਬਦ ਦੀ ਅਵਾਜ ਪਈ ਤਾਂ ਕਾਹਲੀ ਨਾਲ ਉਠੇ ਤੇ ਮੰਜੇ ਤੋਂ ਉਤਰਣ ਵੇਲੇ ਗੋਡੇ ਤੇ ਸੱਟ ਲੱਗ ਗਈ ਅਤੇ ਅੱਗੇ ਤੋਂ ਦਿਨ ਵੇਲੇ ਅਰਾਮ ਕਰਨਾ ਹੀ ਬੰਦ ਕਰ ਦਿੱਤਾ ਤੇ ਕਿਹਾ ਕਿ ਇਸ ਤਰ੍ਹਾਂ ਸ਼ਬਦ ਦੀ ਨਿਰਾਦਰੀ ਹੁੰਦੀ ਹੈ।

ਗੁਰੂ ਸਾਹਿਬ ਦੇ ਸਮੇ ਹੀ ਕੀਰਤਪੁਰ ਨਿਆਸਰਿਆਂ ਦਾ ਆਸਰਾ ਬਣ ਗਿਆ ਸੀ। ਸਿੱਖ ਜੀਵਨ ਦਾਨ ਦੇ ਕੇ ਜਵਾਨੀਆਂ ਭੇਟ ਕਰਦੇ ਤੇ ਆਪਣੇ ਬੱਚਿਆਂ ਨੂੰ ਗੁਰੂ ਦਰ ਤੇ ਸੇਵਾ ਲਈ ਅਰਪਨ ਕਰ ਜਾਂਦੇ। ਇਹਨਾਂ ਵਿੱਚੋਂ ਹੀ ਇੱਕ ਬੱਚੀ ਰੂਪ ਕੌਰ ਸੀ ਜਿਸ ਨੂੰ ਗੁਰ ਹਰਿਰਾਇ ਜੀ ਨੇ ਆਪਣੇ ਹੱਥੀਂ ਪਾਲਿਆ। ਉਸ ਨੇ ਸਤਿਗੁਰੂ ਜੀ ਦੇ ਮੂੰਹੋਂ ਨਿੱਕਲੇ ਬਚਨਾਂ ਤੇ ਸਾਖੀਆਂ ਨੂੰ ਲਿਖਤੀ ਰੂਪ ਦਿੱਤਾ। ਅਸਲ ਵਿੱਚ ਸਿੱਖ ਧਰਮ ਦੀ ਪਹਿਲੀ ਇਤਿਹਾਸਕਾਰ ਬੀਬੀ ਰੂਪ ਕੌਰ ਹੀ ਹੋ ਨਿੱਬੜੀ। ਇਹ ਬਚਨ ਇਤਨੇ ਬਹੁਮੁੱਲੇ ਹਨ ਕਿ ਇਹਨਾਂ ਤੇ ਚੱਲ ਕੇ ਜੀਵਨ ਉਚਾ ਤੇ ਸੁੱਚਾ ਹੋ ਜਾਂਦਾ ਹੈ।

ਭਾਈ ਗੁਰਦਾਸ ਜੀ ਦੂਜੇ ਨੇ ਆਪ ਦੀ ਮਹਿਮਾ ਕਰਦਿਆਂ ਲਿਖਿਆ ਹੈ ਕਿ ਉਹਨਾਂ ਨੇ ਐਸੀ ਕਮਾਈ ਕਰ ਲਈ ਸੀ ਕਿ ਸਦਾ ਹੀ ਨਾਮ ਬਾਣੀ ਨਾਲ ਜੁੜੇ ਰਹਿੰਦੇ ਤੇ ਸੇਵਾ ਲਈ ਤਤਪਰ ਰਹਿੰਦੇ। ਏਨੀਆਂ ਸ਼ਕਤੀਆਂ ਦੇ ਮਾਲਕ ਹੋ ਕੇ ਵੀ ਕਦੀ ਆਪਾ ਨਾ ਜਤਾਉਂਦੇ। ਪ੍ਰੋਫੈਸਰ ਪੂਰਨ ਸਿੰਘ ਲਿਖਦੇ ਹਨ ਕਿ ਜਿਹੜੀ ਗੱਲ ਉਹਨਾਂ ਦੀ ਅੰਤਰ ਆਤਮਾ ਮੰਨਦੀ ਸੀ ਅਤੇ ਦੂਜਿਆ ਨੂੰ ਕਹਿਣੀ ਹੁੰਦੀ ਸੀ ਪਹਿਲਾਂ ਉਸ ਨੂੰ ਆਪਣੇ ਤੇ ਫੌਜੀ ਜ਼ਾਬਤੇ ਵਾਂਗੂ ਲਾਗੂ ਕਰਦੇ। ਉਹ ਕਰਤਾ ਸਨ। ਉਹਨਾਂ ਨੇ ਸਾਰੀ ਜਿੰਦਗੀ ਕੋਈ ਫੁੱਲ ਨਹੀਂ ਪੁੱਟਿਆ ਸਗੋਂ ਫੁੱਲ ਲਗਾਉਂਦੇ ਹੀ ਰਹੇ। ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਗੁਰੂ ਹਰਿਰਾਇ ਜੀ ਸੱਚ ਦੇ ਪਾਲਣਹਾਰ ਵੀ ਹਨ ਤੇ ਸੱਚ ਦੇ ਧਾਰਨੀ ਵੀ ਹਨ। ਉਹ ਲੋਕ ਤੇ ਪਰਲੋਕ ਦੋਹਾਂ ਜਹਾਨਾਂ ਦੇ ਮਾਲਕ ਹਨ।

—0—

# ਭਗਤ ਰਵਿਦਾਸ ਮਹਾਰਾਜ ਜੀ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਭਗਤ ਰਵਿਦਾਸ ਮਹਾਰਾਜ ਜੀ ਰੱਬ ਦੇ, ਅੱਲ੍ਹਾ ਦੇ ਅਨਿਨ ਭਗਤ ਸਨ । ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਾਣੀ ਭਗਤ ਰਵਿਦਾਸ ਜੀਓ ਕੀ ਕਰਕੇ ਲਿਖਿਆ ਹੋਇਆ ਹੈ । ਪਤਾ ਨਹੀਂ ਕਿਉਂ ਭਗਤ ਰਵਿਦਾਸ ਜੀ ਦੇ ਪੈਰੋਕਾਰਾਂ ਨੂੰ ਭੁਲੇਖਾ ਪੈਂਦਾ ਰਿਹਾ ਹੈ ਕਿ ਸ਼ਬਦ 'ਭਗਤ' ਸ਼ਬਦ 'ਗੁਰੂ' ਤੋਂ ਹੇਠਾਂ ਹੈ । ਏਸੇ ਕਰਕੇ ਤਕਰਾਰ ਚਲਦੀ ਰਹੀ ਹੈ ! ਜਦਕਿ ਇਹ ਸਭ ਰਾਜਨੀਤਕ ਸ਼ਾਤਰਾਂ ਦੀ ਪੈਦਾ ਕੀਤੀ ਹੋਈ ਖੇਡ ਹੈ । ਪੰਦਰਾਂ ਭਗਤ ਸਾਰੇ ਬਹੁਜਨ ਸਮਾਜ ਨਾਲ ਸਬੰਧਿਤ ਹਨ । ਬਿਪਰ ਲਈ ਇਹ ਇੱਕ ਬਹੁਤ ਖਤਰਨਾਕ ਹੈ । ਕਿਉਂਕਿ ਉਹਨਾਂ ਨਾਲ ਦਲਿਤਾਂ ਦਾ ਇੱਕ ਵਿਸ਼ਾਲ ਸਮੂਹ ਬਣਦਾ ਹੈ ! ਬਿਪਰ ਇਹ ਸਮਝ ਗਿਆ ਹੈ ਕਿ ਜੇ ਇਹ ਬਹੁਜਨ ਸਮਾਜ ਦੇ ਲੋਕ ਇਕੱਠੇ ਹੋ ਗਏ ਤਾਂ ਇਹ ਇੱਕ ਦਿਨ ਭਾਰਤ ਦੇ ਰਾਜੇ ਹੋਣਗੇ ਅਤੇ ਬਿਪਰ ਨੇ ਜੋ ਹੁਣ ਤੱਕ ਦਲਿਤਾਂ ਨਾਲ ਕੀਤਾ ਹੈ ਉਸਦੇ ਇਹ ਗਿਣ ਗਿਣ ਬਦਲੇ ਲੈਣਗੇ । ਇਸ ਲਈ ਹੁਣ ਇਹਨਾਂ ਸ਼ਬਦ 'ਦਲਿਤ' ਵਰਤਣ ਤੇ ਅਦਾਲਤੀ ਰੋਕ ਲਗਵਾ ਦਿੱਤੀ ਹੈ । ਇਹਨਾਂ ਨੂੰ ਚਾਨਣ ਹੋ ਗਿਆ ਹੈ ਕਿ ਇਹ ਸਾਰੀ ਸਮੱਸਿਆ ਦੀ ਜੜ੍ਹ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਇਸ ਲਈ ਇਹਨਾਂ ਗੁਰੂ ਗ੍ਰੰਥ ਸਾਹਿਬ ਜੀ ਤੇ ਹੀ ਹਮਲਾ ਕਰਵਾ ਦਿੱਤਾ । ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰੋਲਤਾ ਵਿੱਚ ਗੰਧਲ਼ ਤਾਂ ਸੁਰੂ ਤੋਂ ਹੀ ਪਾਉਣ ਦੀ ਤਾਕ ਵਿੱਚ ਰਿਹਾ ਹੈ । ਗੁਰਮਤਿ ਦੇ ਖਿਲਾਫ਼ ਸ਼ਾਤਰ ਚਾਲਾਂ ਚਲਦਾ ਆਇਆ ਹੈ ।

ਭਾਰਤ ਦੇ ਕਿਸੇ ਵੀ ਧਾਰਮਿਕ ਗ੍ਰੰਥ ਜਿਵੇਂ ਕਿ ਵੇਦ ਪੁਰਾਣ ਮਹਾਭਾਰਤ ਤੇ ਰਾਮਾਇਣ ਆਦਿ ਵਿੱਚ ਕਿਸੇ ਸ਼ੂਦਰ ਨੂੰ ਨਹੀਂ ਵਡਿਆਇਆ ਗਿਆ । ਕਹਿਣ ਨੂੰ ਤਾਂ ਕਹੀ ਜਾਂਦੇ ਹਨ ਕਿ ਰਾਮਾਇਣ ਰਿਸ਼ੀ ਬਾਲਮੀਕ ਜੀ ਦੀ ਲਿਖੀ ਹੋਈ ਹੈ ਜੋ ਕਿ ਸ਼ੂਦਰ ਸੀ । ਖੋਜਾਂ ਤੋਂ ਪਤਾ ਲੱਗਿਆ ਕਿ ਰਾਮਾਇਣ ਦਾ ਲਿਖਾਰੀ ਬਾਲਮੀਕ ਪੰਡਤ ਸੀ । ਬਾਲਮੀਕੀ ਰਾਮਾਇਣ ਵਿੱਚ ਤਾਂ ਇੱਕ ਸ਼ੂਦਰ ਸੰਭੂਕ ਦਾ ਭਗਵਾਨ ਰਾਮ ਜੀ ਨੇ ਇਸ ਲਈ ਕਤਲ ਕਰ ਦਿੱਤਾ ਸੀ ਕਿਉਂਕਿ ਸ਼ੂਦਰ ਸੰਭੂਕ ਰੱਬ ਦਾ ਭਗਤਾ ਸੀ । ਇਹ ਤਾਂ ਪਾੜੋ ਅਤੇ ਰਾਜ ਕਰੋ ਨੀਤੀ ਤਹਿਤ ਬਾਲਮੀਕੀ ਸਮਾਜ ਨੂੰ ਗੁਰਮਤਿ ਵਲ ਨੂੰ ਜਾਣ ਤੋਂ ਰੋਕਣ ਲਈ ਇਹਨਾਂ ਦੇ ਨਾਮ ਤੇ ਰਾਮਾਇਣ ਨੂੰ ਪ੍ਰਚਾਰਿਆ ਗਿਆ ਹੈ ।

ਗੁਰਮਤਿ ਦੇ ਇੱਕ ਪ੍ਰਸਿੱਧ ਲੇਖਕ ਗਿਆਨੀ ਗੁਰਦਿੱਤ ਸਿੰਘ ਜੀ ਨੇ ਆਪਣੀ ਪੁਸਤਕ ਮੁੰਦਾਵਣੀ ਦੇ ਪੰਨਾ ਨੰਬਰ 41 ਤੇ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਇਉਂ ਲਿਖਿਆ ਹੈ :-

'ਸ਼੍ਰੀ ਗੁਰੂ ਅਰਜਨ ਦੇਵ ਜੀ ਵਲੋਂ ਬੀੜ ਤੇ ਸੰਪਾਦਨ ਕਾਰਜ ਦੀ ਮਹੱਤਤਾ ਉਦੋਂ ਉਭਰ ਕੇ ਸਾਹਮਣੇ ਆਉਂਦੀ ਹੈ , ਜਦੋਂ 13 ਫਰਵਰੀ 1899 ਈ: ਨੂੰ ਇੱਕ ਪਛਮੀ ਵਿਦਵਾਨ (ਮੈਕਾਲਿਫ ਸਾਹਿਬ) ਨੇ ਅਨਮਤੀ ਗ੍ਰੰਥਾਂ ਬਾਰੇ ਡੂੰਘੀ ਅਤੇ ਭਰਪੂਰ ਖ਼ੋਜ ਕਰਕੇ 'ਸ਼੍ਰੀ ਅਕਾਲ ਤਖ਼ਤ ਸਾਹਿਬ' ਉਤੇ ਪੰਜਾਬੀ ਵਿੱਚ ਇੱਕ ਭਾਸ਼ਣ ਪੜ੍ਹਿਆ, ਜੋ ਇਸ ਪ੍ਰਕਾਰ ਹੈ :-

ਮੈਕਾਲਿਫ ਸਾਹਿਬ ਦਾ ਭਾਸ਼ਣ ਸਿੱਖ ਧਰਮ ਵਿੱਚ ਇੱਕ ਵੱਡਾ ਭਾਰਾ ਗੁਣ ਇਹ ਹੈ ਕਿ ਸੰਸਾਰ ਵਿੱਚ ਹੋਰਨਾਂ ਧਰਮਾਂ ਦੇ ਜੋ ਵੱਡੇ-ਵੱਡੇ ਗੁਰੂ ਹੋ ਬੀਤੇ ਹਨ, ਉਹਨਾਂ ਨੇ ਕਦੀ ਇੱਕ ਸਤਰ ਤੱਕ ਭੀ ਆਪਣੇ ਹੱਥੀਂ ਨਹੀਂ ਲਿਖੀ ਸੀ । ਆਪ ਵਿੱਚੋਂ ਸ਼ਾਇਦ ਕਿਸੇ-ਕਿਸੇ ਸੁਣਿਆ ਹੋਵੇਗਾ ਕਿ ਯੂਨਾਨ ਦੇਸ਼ ਦਾ ਤੱਤਵੇਤਾ, ਜਿਸਦਾ ਨਾਉਂ ਫੀਥੋਗੋਰਸ ਸੀ ਤੇ ਜੋ ਮਸੀਹ ਤੋਂ ਪਹਿਲੇ ਛੇਵੀਂ ਸਦੀ ਵਿੱਚ ਹੋਇਆ ਸੀ, ਉਸਨੇ ਮਿਸਰ ਦੇਸ਼ ਅਤੇ ਕਈ ਹੋਰ ਪੂਰਬੀ ਦੇਸ਼ਾਂ ਦੀ ਯਾਤਰਾ ਵਿਦਿਆ ਪਾਉਣ ਲਈ ਕੀਤੀ ਸੀ । ਉਹ ਜੀਵ ਦੇ

ਆਵਾਗਵਨ ਨੂੰ ਭੀ ਮੰਨਦਾ ਸੀ ਅਰ ਉਸਦੇ ਬਹੁਤ ਸ ਾ ਰ

ਚੇਲੇ ਬਣ ਗਏ ਸਨ ਅਤੇ ਇਤਿਹਾਸ ਵਿੱਚ ਉਹ ਬਹੁਤ ਹੀ ਪ੍ਰਸਿੱਧ ਹੋ ਚੁੱਕਿਆ ਹੈ, ਪਰ ਉਸਨੇ ਇੱਕ ਸਤਰ ਭੀ ਆਪਣੇ ਹੱਥੀਂ ਲਿਖ ਕੇ ਨਾ ਛੱਡੀ, ਜਿਸ ਕਰਕੇ ਅਸੀਂ ਭੀ ਜਾਣ ਲੈਂਦੇ ਕਿ ਇਹ ਉਸਦੇ ਨਿਯਮ ਸਨ । ਇਸ ਸੰਸਾਰ ਵਿੱਚ ਦੂਸਰਾ ਵੱਡਾ ਉਸਤਾਦ ਸੁਕਰਾਤ ਸੀ ਜੋ ਮਸੀਹ ਤੋਂ ਪੰਜ ਸੌ ਵਰੇ ਪਹਿਲਾਂ ਯੂਨਾਨ ਦੇਸ਼ ਵਿੱਚ ਇੱਕ ਵੱਡਾ ਧਾਰਮਿਕ ਮਹਾਤਮਾ ਪ੍ਰਸਿੱਧ ਹੋਇਆ ਸੀ । ਉਹ ਆਖਦਾ ਸੀ ਕਿ ਮੇਰੇ ਅੰਦਰ ਅਕਾਸ਼ਵਾਣੀ ਉਤਰਦੀ ਹੈ ਜੋ ਮੈਨੂੰ ਚੰਗੇ ਕਰਮਾਂ ਵਲ ਪ੍ਰੇਰਦੀ ਹੈ ਤੇ ਮੰਦੇ ਕਰਮਾ ਤੋਂ ਹਟਾਉਂਦੀ ਹੈ । ਪਰ, ਉਹ ਭੀ ਆਪਣਾ ਪਿੱਛੇ ਇੱਕ ਵਾਕ ਅਜੇਹਾ ਲਿਖ ਕੇ ਨਾ ਛੱਡ ਗਿਆ ; ਜਿਸ ਤੋਂ ਉਸਦਾ ਆਸ਼ਯਾ ਅਰਦਾਸ ਉਸਦੇ ਧਰਮ ਨਿਯਮਾਂ ਦੀ ਸਿਮਰਤੀ ਬਣੀ ਰਹਿੰਦੀ । ਜੋ ਕੁੱਝ ਉਸਦੀ ਸਿੱਖਿਆ ਪ੍ਰਗਟ ਹੈ ਉਹ ਭੀ ਉਹਦੇ ਚੇਲੇ 'ਅਫਲਾਤੂਨ' ਦੀ ਰਾਹੀਂ ਹੀ ਪ੍ਰਸਿੱਧ ਹੋਈ ਹੈ । ਉਪਰੰਤ, ਇਸ ਭਾਰਤ ਵਰਸ਼ ਵਿੱਚ ਵੱਡਾ ਧਾਰਮਿਕ ਗੁਰੂ ਬੁੱਧ ਹੋਇਆ ਸੀ । ਉਸਨੇ ਭੀ ਕਦੀ ਆਪਣੇ ਹੱਥੀਂ ਇੱਕ ਸਤਰ ਤੱਕ ਨਹੀਂ ਲਿਖੀ । ਫੇਰ ਇਸ ਤੋਂ ਪਿੱਛੋਂ ਬੜਾ ਪ੍ਰਸਿੱਧ ਧਾਰਮਿਕ ਗੁਰੂ 'ਮਸੀਹਾ' ਹੋਇਆ ਸੀ, ਉਸਨੇ ਭੀ ਕਦੇ ਕੋਈ ਇੱਕ ਅੱਖਰ ਸਾਰਖਾ ਨਹੀਂ ਲਿਖਿਆ ਸੀ । ਇਸ ਦੀਆਂ ਸਿਖਿਆਵਾਂ ਭੀ 'ਅੰਜੀਲ' ਨਾਮੇ ਪੋਥੀ ਰਾਹੀਂ ਹੀ ਹੋਈਆਂ ਸਨ । ਜੋ ਮੂਲ ਰੂਪ ਵਿੱਚ ਹਿਬ੍ਰੂ ਭਾਸ਼ਾ ਵਿੱਚ ਹੈ, ਜਿਸਦਾ ਸਵਾਰਿਆ ਰੂਪ 'ਅੰਗਰੇਜੀ' ਵਿੱਚ ਮਿਲਦਾ ਹੈ । ਪ੍ਰੰਤੂ, ਸਿੱਖਾਂ ਦੇ ਧਾਰਮਿਕ ਗੁਰੂ ਇਹਨਾਂ ਸਭਨਾਂ ਤੋਂ ਵਿਲੱਖਣ ਹੋਏ ਹਨ, ਕਿਉਂ ਜੋ

ਉਹਨਾਂ ਨੇ ਆਪਣੇ ਧਰਮ ਦੇ ਨਿਯਮਾਂ ਨੂੰ ਆਪ ਲਿਖਿਆ ਤੇ 'ਸਤਯ ਉਪਦੇਸ਼ਾਂ' ਦਾ ਸੰਗ੍ਰਹਿ 'ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ' ਆਪ ਵਾਸਤੇ ਰਚ ਗਏ । ਇਸ ਗੱਲ ਵਿੱਚ ਸਿੱਖਾਂ ਦਾ ਮਤ ਸਭ ਤੋਂ ਵਧ ਕੇ ਹੈ  ਇਸ ਤਰਾਂ ਦੇ ਦੁਨੀਆਂ ਦੇ ਸਭ ਤੋਂ ਵਧੀਆ ਧਾਰਮਿਕ ਗ੍ਰੰਥ ਵਿੱਚ ਭਾਰਤੀ ਸ਼ੂਦਰ ਭਗਤ ਰਵਿਦਾਸ ਜੀ ਦੇ 40 ਸ਼ਬਦ ਸੁਸ਼ੋਭਿਤ ਹਨ । ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸਾਰੀ ਦੁਨੀਆਂ ਨਮਸਕਾਰ ਕਰਦੀ ਹੈ । ਇਹਨਾਂ ਸ਼ਬਦਾਂ ਵਿੱਚ ਹੀ ਦੁਨੀਆਂ ਦੇ ਸੋਹਣੇ ਲੋਕਾਂ ਲਈ ਸੋਹਣੇ ਦੇਸ਼ ਦਾ ਸੰਕਲਪ ਭੀ ਕੀਤਾ ਹੋਇਆ ਹੈ । ਉਸ ਸ਼ਬਦ ਵਿੱਚ ਭਗਤ ਰਵਿਦਾਸ ਜੀ ਨੇ ਆਪਣੇ ਦੇਸ਼ ਦਾ ਨਾਮ ਬੇਗਮਪੁਰਾ ਕਿਹਾ ਹੈ । ਉਸ ਦੇਸ਼ ਵਿੱਚ ਕੋਈ ਦੁੱਖ ਤਕਲੀਫ਼ ਨਹੀਂ ਹੋਏਗੀ । ਉੱਥੇ ਕੋਈ ਟੈਕਸ ਨਹੀਂ ਹੋਏਗਾ । ਉੱਥੇ ਸਭ ਦੀ ਜਾਨ ਮਾਲ ਦੀ ਰਾਖੀ ਹੋਵੇਗੀ । ਨਾ ਕੋਈ ਤਰਸ ਦਾ ਪਾਤਰ ਬਣੇਗਾ । ਉਹ ਮੇਰਾ ਦੇਸ਼ ਜਾਂ ਵਤਨਗਾਹ ਖ਼ੂਬ ਹੋਏਗੀ ਜਾਂ ਸਭ ਤੋਂ ਵਧੀਆ ਹੋਏਗੀ ਕਿਉਂਕਿ ਉੱਥੇ ਸਾਰਿਆਂ ਦਾ ਭਲਾ ਕੀਤਾ ਜਾਏਗਾ । ਉੱਥੋਂ ਦੀ ਸਰਕਾਰ ਭੀ ਪੱਕੀ ਹੋਏਗੀ । ਉੱਥੇ ਕੋਈ ਉਚ ਨੀਚ ਜਾਂ ਦੋਮ ਸੋਮ ਨਹੀਂ ਹੋਏਗਾ । ਆਬਾਦੀ ਦੇ ਲੋਕ ਇਕ ਦਮ ਸਿਹਤਮੰਦ ਤੇ ਵਧੀਆ ਹੋਣਗੇ । ਉੱਥੇ ਸਾਰੇ ਈ ਧਨੀ ਤੇ ਮਸ਼ਹੂਰੀ ਲੋਕ ਵਸਦਾ ਹੋਣਗੇ । ਜਿਉਂ ਜਿਉਂ ਕੋਈ ਉਸ ਦੇਸ਼ ਦੀ ਸੈਰ ਕਰੇ ਗਾ ਤਿਉਂ ਤਿਉਂ ਉਹਨੂੰ ਸੁਆਦ ਆਉਂਦਾ ਜਾਏਗਾ । ਕੋਈ ਰੋਕਣ ਟੋਕਣ ਵਾਲਾ ਭੀ ਨਹੀਂ ਹੋਏਗਾ । ਕੋਈ ਆਈ ਡੀ ਪਰੂਫ ਆਦਿ ਨਹੀਂ ਪੁੱਛੇਗਾ । ਇਸ ਤਰਾਂ ਦਾ ਹੋਵੇਗਾ ਖਲਾਸ ਜਾਂ ਸੁੱਧ ਦੇਸ਼ ।। ਇਸ ਤਰਾਂ ਦੇ ਦੇਸ਼ ਦੇ ਮਾਲਕ ਸਾਡੇ ਪਰਮ ਮਿੱਤਰ ਹਨ । ਇਹ ਸਾਰਾ ਕੁੱਝ ਭਗਤ ਰਵਿਦਾਸ ਜੀ ਦਾ ਇਸ ਸ਼ਬਦ ਵਿੱਚ ਇਉਂ ਫੁਰਮਾਇਆ ਹੈ :-

ਬੇਗਮਪੁਰਾ ਸਹਰ ਕੋ ਨਾਉ ।। ਦੂਖ ਅੰਦੋਹ ਨਹੀ ਤਹ ਠਾਉ ।। ਨ ਤਸਵੀਸ ਖਿਰਾਜ ਨਾ ਮਾਲ ।। ਖਉਫ ਨਾ ਖਤਾ ਨਾ ਤਰਸ ਜੁਆਲ ।। ਅਬ ਮੋਹਿ ਖੂਬ ਵਤਨਗਹ ਪਾਈ ।। ਉਹਦਾ ਖੈਰ ਸਦਾ ਮੇਰੇ ਭਾਈ ।। ਰਹਾਉ ।। ਕਾਇਮ ਦਾ ਆਮ ਸਦਾ ਪਾਤਸ਼ਾਹੀ ।। ਰੋਮ ਨ ਸੇਮ ਨ ਏ ਕ ਸੋ ਆਹੀ ।। ਆਬਾਦਾਨ ਸਦਾ ਮਸਹੂਰ।। ਉਹਦਾ ਗਨੀ ਬਸੈ ਮਾਮੂਰ ।। ਤਿਉਂ ਤਿਉਂ ਸੈਲ ਕਰਹਿ ਜਿਉ ਭਾਵੈ ।। ਮਹਿਰਮ ਮਹਲ ਨ ਕੋ ਅਟਕਾਵੈ ।। ਕਹਿ ਰਵਿਦਾਸ ਖਲਾਸ ਚਮਾਰਾਂ ।। ਜੋ ਹਮ ਸਹਰੀ ਸੋ ਮੀਤ ਹਮਾਰਾ ।।(345)

ਆਓ ਜਰਾ ਗੁਰਬਾਣੀ ਦੇ ਚਾਨਣ ਵਿੱਚ ਇਹ ਪਤਾ ਲਗਾਈਏ ਕਿ 'ਭਗਤ' ਅਤੇ 'ਗੁਰੂ' ਵਿੱਚ ਕੀ ਫਰਕ ਹੈ ? ਪਹਿਲੀ ਗੱਲ ਤਾਂ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਹੁਤ ਹੀ ਸਤਿਕਾਰ ਸਹਿਤ ਸਾਫ ਲਿਖਿਆ ਹੋਇਆ ਹੈ 'ਬਾਣੀ ਭਗਤ ਰਵਿਦਾਸ ਜੀਉ ਕੀ' ਭਗਤ ਰਵਿਦਾਸ

ਜੀ ਦੇ 40 ਸ਼ਬਦ 19 ਰਾਗਾਂ ਵਿੱਚ ਸ਼ੁਸੋਭਤ ਹਨ । ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਗੁਰੂ ਅਰਜਨ ਸਾਹਿਬ ਜੀ ਨੇ ਕੀਤੀ ਹੈ । ਪੂਰੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ 5872 ਸ਼ਬਦ 31 ਰਾਗਾਂ ਵਿੱਚ ਹਨ । 36 ਮਹਾਂਪੁਰਸ਼ਾਂ ਦੀ ਲਿਖੀ ਹੋਈ ਹੈ । ਜਿਨਾਂ ਵਿੱਚ 6 ਗੁਰੂ ਸਾਹਿਬਾਨ, 15 ਭਗਤ, 11 ਭੱਟੀ ਅਤੇ ਚਾਰ ਗੁਰਸਿੱਖਾਂ ਦੀ ਬਾਣੀ ਹੈ । ਪੰਜਵੇਂ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ ਦੇ 2218 ਸ਼ਬਦ 30 ਰਾਗਾਂ ਵਿੱਚ ਲਿਖੀ ਹੈ । ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ ਨੰਬਰ 1385 ਉਪਰ ਗੁਰੂ ਨਾਨਕ ਸਾਹਿਬ ਜੀ ਦੀ ਸਿਫਤ ਸਲਾਹ ਵਿੱਚ ੯(ਨੌ) ਸਵਯਾਂ ਦੀ ਰਚਨਾ ਹੈ । ਪਹਿਲੇ ਚਾਰ ਸਵਯੇ ਗੁਰੂ ਨਾਨਕ ਸਾਹਿਬ ਜੀ ਬਾਰੇ ਇਉਂ ਲਿਖਿਆ ਹੈ :- ਜਨੁ ਨਾਨਕੁ ਭਗਤੁ ਦਰਿ ਤੁਲ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ ॥ ਭਾਵ :- ਦਾਸ ਨਾਨਕ ਤੇਰੇ ਦਰਵਾਜ਼ੇ ਤੇ ਤੁਲੇ ਹੋਏ ਤੇ ਇੱਕ ਮਿੱਕ ਹੋਏ ਭਗਤ ਨੂੰ ਇੱਕ ਜੀਭ ਨਾਲ ਕਿਵੇਂ ਬਿਆਨ ਕਰ ਸਕਦਾ ਹੈ । ਹਾਂ ਇਤਨਾ ਕਹਿ ਸਕਦਾ ਹਾਂ ਕਿ ਮੈ ਉਸ ਤੋਂ ਸਦਾ ਕੁਰਬਾਨ ਹਾਂ । ਪੂਰਾ ਸਵਯਾਂ ਇਹ ਹੈ :

ਸਵਯੇ ਸ੍ਰੀ ਮੁਖਬਾਕ ਮਹਲਾ ੫ ॥

ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥ ਸਰਬ ਰਹਿ ਭਰਪੂਰਿ ਸਗਲ ਘਟਿ ਰਹਿ ਬਿਆਪੇ ॥ ਬਿਆਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖਿਆ ਕਰੈ ਆਪੇ ਹਰਿ ਪਤਿ ॥ ਅਬਿਨਾਸੀ ਅਬਿਗਤ ਆਪੇ ਆਪ ਉਤਪਤਿ ਏਕੈ ਤੂਹੀ ਏਕੈ ਅਨੁਸਾਰ ਨਾਹੀ ਤੁਮ ਭਤਿ ॥ ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸ੍ਰਬ

ਪ੍ਰਾਨ ਕੋ ਅਧਾਰੁ ॥ ਜਨੁ ਨਾਨਕੁ ਭਗਤੁ ਦਰਿ ਤੁਲ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ ॥

ਇਹਨਾਂ ਸਵਯਾਂ ਤੋਂ ਸਿੱਧ ਹੋਇਆ ਕਿ ਭਗਤ ਤੇ ਰੱਬ ਵਿੱਚ ਕੋਈ ਫਰਕ ਨਹੀਂ ਹੈ ।

—0—

# ਸਹਿਯੋਗੀ ਦਾ ਖੱਤ

ੴ ਸਤਿਗੁਰ ਪ੍ਰਸ਼ਾਦਿ॥
ਪਿਆਰੇ ਪ੍ਰਿੰ: ਨਸੀਬ ਸਿੰਘ ਸੇਵਕ ਜੀਓ,
ਮੁੱਖ ਸੰਪਾਦਕ
ਗੁਰ ਫਤਹਿ।
ਨਵਾਂ ਸਾਲ ਭਾਗਾਸ਼ਾਲੀ ਹੋਵੇ।

ਭਾਈ ਦਿੱਤ ਸਿੰਘ ਪੱਤ੍ਰਿਕਾ ਮੈਨੂੰ ਲਗਾਤਾਰ ਮਿਲ ਰਹੀ ਹੈ। ਇਸ ਮੁਹੱਬਤ ਲਈ ਅਭਾਰੀ ਹਾਂ। ਤੁਸੀਂ ਬੜੀ-ਮਿਹਨਤ, ਲਗਨ ਤੇ ਸਿਦਕ ਦਿਲੀ ਨਾਲ ਇਹ ਪੰਜਾਬੀ ਮਾਸਿਕ ਪੱਤ੍ਰਿਕਾ ਨਿਰੰਤਰ ਪ੍ਰਕਾਸ਼ਿਤ ਕਰ ਰਹੇ ਹੋ। ਤੁਹਾਡਾ ਉਦਮ ਮੁਬਾਰਕ। ਅਜਿਹੇ ਪਰ-ਉਪਕਾਰੀ ਤੇ ਚਾਨਣਮਈ ਕਾਰਜ ਹਾਰੀ-ਸਾਰੀ ਦੇ ਵਸ ਗੱਲ ਨਹੀਂ। ਤੁਹਾਡੇ ਇਸ ਸਾਹਿਤਕ ਪ੍ਰਯੋਜਨ ਨਾਲ ਪੁਆਧ ਦੇ ਮਹਾਨ ਵਿਦਵਾਨ, ਚਿੰਤਕ, ਗੁਰਮਤਿ ਸਾਹਿਤਕਾਰ ਤੇ ਸਮਾਜ-ਸੁਧਾਰਕ ਸਤਿ-ਸਾਦਕ ਭਾਈ ਦਿੱਤ ਸਿੰਘ ਜੀ ਦੀ ਮਹਿਮਾ ਪ੍ਰਕਾਸ਼ਮਾਨ ਹੁੰਦੀ ਹੈ। ਉਹ ਆਪਣੇ ਸਮਿਆਂ ਦੇ ਗਿਆਨ ਸੂਰਜ ਸਨ। ਮੈਂ ਉਨ੍ਹਾਂ ਨੂੰ ਸਦਾ ਹੀ ਚਿਤਵਤ ਕਰਦਾ ਰਹਿੰਦਾ ਹਾਂ। ਦਸ ਸਾਲ ! ਅੰਕ 109 ਵਿੱਚ ਪੱਤ੍ਰਿਕਾ ਪੂਰੇ ਕਰ ਚੁੱਕਿਆ ਹੈ, ਜਿਸ ਲਈ ਤੁਸੀਂ ਵਧਾਈ ਦੇ ਹੱਕਦਾਰ ਹੋ।

ਮੈਂ ਕਈ ਵਾਰ ਆਪਣੀਆਂ ਰਚਨਾਵਾਂ ਭੇਜਣ ਲਈ ਸੋਚਦਾ ਰਿਹਾ ਹਾਂ। ਬਾਬੇ ਨਾਨਕ ਦਾ 550ਵਾਂ ਪ੍ਰਕਾਸ਼ ਪੁਰਬ 2019 ਸਭ ਲਈ ਉਜਵਲਤਾ ਪ੍ਰਦਾਨ ਕਰਨ ਲਈ ਹੈ। ਇਸ ਪ੍ਰਥਾਏ ਮੇਰੀਆਂ ਦੋ ਕਵਿਤਾਵਾਂ ਹਾਜ਼ਰ ਹਨ। ਪ੍ਰਵਾਨ ਕਰਨੀਆਂ। ਸ. ਜਸਪਾਲ ਸਿੰਘ ਕੰਵਲ ਨੂੰ ਮੇਰੀ ਯਾਦ ਕਹਿਣਾ। ਸਾਰੇ ਸੱਜਣਾਂ ਨੂੰ ਮੇਰਾ ਸਤਿਕਾਰ।

ਆਦਰ ਸਹਿਤ

ਹਿਤੂ,
ਮਨਮੋਹਨ ਸਿੰਘ ਦਾਊਂ

# ਸਾਈਕਲ, ਸਫ਼ਰ ਤੇ ਸ਼ਰਧਾ !

*ਤਰਲੋਚਨ ਸਿੰਘ 'ਦੁਪਾਲਪੁਰ'*
*001-408-915-1268*

ਪੁਰਾਣੇ ਵੇਲਿਆਂ ਦੀ ਸਵਾਰੀ ਸਾਈਕਲ ਦਾ ਸਬੰਧ ਸਫ਼ਰ ਨਾਲ ਤਾਂ ਮੰਨਿਆ, ਪਰ ਸ਼ਰਧਾ ਨਾਲ ਇਸਦਾ ਕਿਆ ਜੋੜ ਹੋਇਆ? ਆਪਣੇ ਅਤੀਤ ਦੇ ਝਰੋਖੇ 'ਚੋਂ ਕੁੱਝ ਅਜਿਹੇ ਵੇਰਵੇ ਪੇਸ਼ ਕਰ ਰਿਹਾ ਹਾਂ, ਜੋ ਉਕਤ ਸਵਾਲ ਦਾ ਜਵਾਬ ਦੇਣਗੇ। ਸੰਨ 1960-61 ਵਿੱਚ ਮੇਰੇ ਬਾਪੂ ਨੇ ਪਿੰਡ ਦੇ ਪਟਵਾਰੀ ਤੋਂ 'ਹਰਕੁਲੀਸ' ਮਾਰਕੇ ਦਾ ਇੱਕ ਪੁਰਾਣਾ ਸਾਈਕਲ ਨੌ ਰੁਪਏ ਦਾ ਖ਼੍ਰੀਦਿਆ ਸੀ। ਉਦੋਂ ਸਾਨੂੰ ਇਸ ਦੀ ਇੰਨੀ ਖੁਸ਼ੀ ਹੋਈ ਸੀ ਜਿਵੇਂ ਅੱਜ ਕਲ ਨਵੀਂ ਕਾਰ ਖ਼੍ਰੀਦਣ ਵੇਲੇ ਹੁੰਦੀ ਹੈ।

ਕਈ ਵਾਰ ਸ੍ਰੀ ਅੰਮ੍ਰਿਤਸਰ ਜਾਂ ਸ੍ਰੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ 'ਤੇ ਜਾਣ ਦੇ ਨਾਲ-ਨਾਲ ਪੋਹ ਮਹੀਨੇ 'ਸਭਾ' ਉੱਤੇ ਵੀ ਪਹੁੰਚਣ ਲਈ ਸਾਈਕਲ ਦੀ ਵਰਤੋਂ ਚਾਈਂ-ਚਾਈਂ ਹੋਣ ਲੱਗੀ। ਸੱਤਵੀਂ ਅੱਠਵੀਂ 'ਚ ਪੜ੍ਹਨ ਵੇਲੇ ਭਾਈਆ ਜੀ ਮੈਨੂੰ ਸਾਈਕਲ 'ਤੇ ਬਿਠਾ ਕੇ ਸ੍ਰੀ ਫਤਹਿਗੜ੍ਹ ਸਾਹਿਬ ਦੀ ਖ਼ੂਨੀ ਕੰਧ ਦੇ ਦਰਸ਼ਨ ਕਰਵਾ ਲਿਆਏ ਸਨ। ਇਸੇ ਤਰ੍ਹਾਂ ਸ੍ਰੀ ਚਮਕੌਰ ਸਾਹਿਬ ਤੇ ਮਾਛੀਵਾੜਾ ਸਾਹਿਬ ਦੀ ਜ਼ਿਆਰਤ ਵੀ ਕਰਵਾਈ ਗਈ।

ਖਾਸ ਕਰਕੇ 9 ਪੋਹ ਨੂੰ ਜੁੜਦੀ ਮਾਛੀਵਾੜੇ ਦੀ ਸਭਾ ਦੇ ਰਾਤਰੀ ਵਾਲੇ ਦੀਵਾਨ ਅਤੇ ਲੰਗਰ ਵਿੱਚ ਛੱਕੇ ਗੰਨੇ ਦੀ ਰਸ ਵਾਲੇ ਚੌਲ ਹੁਣ ਤੱਕ ਯਾਦ ਆਉਂਦੇ ਨੇ। ਗੁੜ ਵਾਲੀ ਚਾਹ ਦੀਆਂ ਬਾਟੀਆਂ ਦੇ ਨਾਲ ਚੌਲ ਛੱਕਣ ਦਾ ਅਨੰਦ ਵੀ ਵੱਖਰਾ ਹੁੰਦਾ ਸੀ।

ਇਨ੍ਹਾਂ ਗੁਰ ਅਸਥਾਨਾਂ ਨੂੰ ਜਾਣ ਸਮੇਂ ਭਾਈਆਂ ਜੀ ਸਾਈਕਲ ਦੀ ਸਾਫ ਸਫਾਈ ਕਰਦੇ.... ਚੂਲਾਂ ਨੂੰ ਤੁਪਕਾ-ਤੁਪਕਾ ਤੇਲ ਦਿੰਦੇ... ਝੋਲੇ 'ਚ ਪੰਪ ਪਾ ਕੇ ਹੈਂਡਲ ਨਾਲ ਟੰਗ ਲੈਂਦੇ। ਸਾਡੇ ਵੱਲ ਦੇਖ ਕੇ ਸਾਈਕਲ ਦੀ ਕਾਠੀ 'ਤੇ ਥਾਪੜਾ ਦੇਣ ਵਾਂਗ ਹੱਥ ਮਾਰਦਿਆਂ ਕਹਿੰਦੇ... 'ਘੋੜਾ ਤਿਆਰ ਐ ਬਈ' ਸਵੇਰੇ ਸਾਝਰੇ ਉੱਠਿਉ ਜ਼ਰਾ।

ਇਤਿਹਾਸਕ ਜੋੜ ਮੇਲਿਆਂ ਤੋਂ ਇਲਾਵਾ ਜਦ ਉਹ ਸਾਈਕਲ 'ਤੇ ਕਿਤੇ ਰਿਸ਼ਤੇਦਾਰ ਦੇ ਵੀ ਜਾਂਦੇ ਤਾਂ ਰਸਤੇ ਵਿੱਚ ਆਉਂਦੇ ਕੋਈ ਦੇਖਣ ਯੋਗ ਥਾਹ ਜ਼ਰੂਰ ਦਿਖਾਉਂਦੇ ਜਾਂਦੇ ਭਾਵੇਂ ਕਈ-ਕਈ ਮੀਲਾਂ ਦਾ ਫੇਰ ਵੀ ਪੈ ਜਾਂਦਾ। ਜਿਵੇਂ ਸਾਡੀ ਭੂਆ ਭੂਆ ਦਾ ਪਿੰਡ ਸੀ ਫਿਲੌਰ ਲਾਗੇ ਥਲਾ। ਜਦੋਂ ਵੀ ਉੱਥੇ ਜਾਣਾ ਤਾਂ ਕਦੇ ਬਾਬਾ ਬੰਦਾ ਸਿੰਘ ਬਹਾਦਰ ਵਲੋਂ ਰਾਹੋਂ 'ਤੇ ਕੀਤੀ ਚੜ੍ਹਾਈ ਵੇਲੇ ਦੀਆਂ ਢੱਠੀਆਂ ਇਮਾਰਤਾਂ ਦੇ ਖੋਲੇ ਦਿਖਾਉਂਦਿਆਂ ਜਾਣਾ। ਕਦੇ ਰਾਹੋਂ ਦੇ ਲਹਿੰਦੇ ਪਾਸੇ ਸਿੱਖ ਮਿਸਲਾਂ ਵੇਲੇ ਦੇ ਇੱਕ ਜਰਨੈਲ ਸਰਦਾਰ ਤਾਰਾ ਸਿੰਘ ਗੈਬਾ ਦੀ ਸਮਾਧ 'ਤੇ ਜਾ ਸਾਈਕਲ ਖੜ੍ਹਾ ਕਰਨਾ। ਨਾਲ-ਨਾਲ ਸੰਖੇਪ ਇਤਿਹਾਸ ਵੀ ਦੱਸਦੇ ਜਾਣਾ।

ਕਿਸੇ ਵੇਲੇ ਰਾਹ ਵਿੱਚ ਆਉਂਦੇ ਕਸਬੇ ਔੜ ਦੀ ਉਸ ਹਵੇਲੀ ਦੇ ਖੰਡਰ ਦਿਖਾਉਣੇ, ਜੋ ਪਾਪੀ ਸੁੱਚਾ ਨੰਦ (ਸਿਖਾਂ ਲਈ ਝੂਠਾ ਨੰਦ) ਦੀ ਦੱਸੀ ਜਾਂਦੀ ਸੀ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵੇਲੇ ਇਸ ਦੁਸ਼ਟ ਦੀ ਕਰਤੂਤ ਦੱਸਦਿਆਂ ਭਾਈਆ ਜੀ ਦਾ ਗਚ ਭਰ ਆਉਣਾ। ਪਿੰਡ ਥਲੇ ਵਿਖੇ ਰਾਤ ਕਿਆਮ ਵੇਲੇ ਸੁਵਖਤੇ ਫਿਲੌਰ ਵਾਲਾ ਕਿਲ੍ਹਾ ਵੀ ਇੱਕ-ਦੋ ਵਾਰ ਦੇਖਿਆ। ਜੋ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਇੱਕ ਜੰਗੀ ਸੂਰਮੇ ਵਲੋਂ ਬਣਾਇਆ

***ਬਾਕੀ ਸਫਾ 43 'ਤੇ***

# ਸਿੱਖ ਮਿਸ਼ਨਰੀ ਸੁਸਾਇਟੀ ਯੂ. ਕੇ. ਵਲੋਂ, 'ਸਿੱਖ ਇੱਕ ਵਖਰੀ ਕੌਮ ਹੈ' ਦੇ ਵਿਸ਼ੇ ਉੱਤੇ ੨੯ ਦਸੰਬਰ ੨੦੧੮ ਨੂੰ ਕਰਵਾਏ ਗਏ ਸੈਮੀਨਾਰ ਵਿੱਚ 'ਜਥੇਦਾਰ ਮਹਿੰਦਰ ਸਿੰਘ ਖਹਿਰਾ' ਵਲੋਂ ਪੜ੍ਹਿਆ ਗਿਆ ਪਰਚਾ।"

*ਜਥੇਦਾਰ ਮਹਿੰਦਰ ਸਿੰਘ ਖਹਿਰਾ ਇੰਗਲੈਂਡ*
*07989927477*

ਰਾਜਨੀਤਕ ਤੋਰ ਤੇ ਵਿਸ਼ਵ ਦੇ ਇਤਿਹਾਸ ਵਿੱਚ ਸਿੱਖ ਧਰਮ ਹੀ ਇੱਕ ਅਜਿਹਾ ਧਰਮ ਹੈ ਜਿਸ ਨੇ ਇੱਕ ਕੌਮ ਨੂੰ ਜਨਮ ਦਿੱਤਾ। ਤ੍ਰੈਕਾਲ ਦਰਸ਼ੀ ਸਤਿਗੁਰੂ ਨਾਨਕ ਨੇ ਇੱਕ ਨਵਾਂ ਧਰਮ ਹੀ ਨਹੀਂ ਚਲਾਇਆ ਸਗੋਂ ਨਵੀਂ ਕੌਮ ਦੇ ਬੀਜ ਵੀ ਬੀਜੇ। ਸਿੱਖ ਧਰਮ ਬਕਾਇਦਾ ਇੱਕ ਅਜਿਹਾ ਸਥਾਪਿਤ ਧਰਮ ਹੈ ਜਿਸ ਦੇ ਬੁਨਿਆਦੀ ਸਿਧਾਂਤ ਸਪੱਸ਼ਟ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੇ ਹੋਏ ਹਨ। ਗੁਰੂ ਨਾਨਕ ਸਾਹਿਬ ਨੇ ਸਿੱਖ ਸਮਾਜ ਨੂੰ ਨਵੇਂ ਵਿਚਾਰਾਂ ਨਾਲ ਲੈਸ ਕੀਤਾ ਅਤੇ ਇਸ ਨਵੇਂ ਧਰਮ ਨੂੰ ਪਹਿਲਾਂ ਦੇ ਧਰਮਾਂ ਨਾਲੋਂ ਵੱਖਰਾ ਜਾਂ ਅੱਡਰਾ ਕਰ ਦਿੱਤਾ, "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਗੁਰੂ ਸਾਹਿਬਾਨ ਰਾਹੀਂ ਪਰਵਾਣਤ ਅਤੇ ਉਨ੍ਹਾਂ ਦੀ ਆਪਣੀ ਨਿਗਰਾਨੀ ਹੇਠ 'ਪੋਥੀ ਪਰਮੇਸ਼ਰ ਕਾ ਥਾਨ' (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਸੰਪੂਰਣ ਹੋਇਆ ਹੈ। ਇਸ ਕਰਕੇ ਇਸ ਵਿੱਚ ਕਿਸੇ ਵੀ ਰਲਾਵਟ ਜਾਂ ਕਿਸੇ ਆਖੇਪ ਲਿਖਤ ਹੋਣ ਦੀ ਕੋਈ ਵੀ ਗੁੰਜਾਇਸ਼ ਨਹੀਂ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਬਾਣੀ ਦੀ ਸੰਭਾਲ ਹੋਣੀ ਸ਼ੁਰੂ ਹੋ ਗਈ ਸੀ, ਹਰ ਉਤਰਾਧਿਕਾਰੀ ਗੁਰੂ ਨੂੰ ਵਿਰਸੇ ਵਿੱਚ ਗੁਰ ਗੱਦੀ ਮਿਲਣ ਦੇ ਸਮੇਂ ਪੂਰਬ ਗੁਰੂ ਦੀ ਬਾਣੀ ਵੀ ਪ੍ਰਪਤ ਹੁੰਦੀ ਸੀ, ਇਸ ਤਰ੍ਹਾਂ ਦੂਸਰੇ, ਤੀਸਰੇ ਤੇ ਚੌਥੇ ਗੁਰੂ ਦੇ ਸਮੇਂ ਪਰਵਾਣਤ ਲਿਖਤ ਸੰਭਾਲ ਕੇ ਰੱਖੀ ਜਾਂਦੀ ਸੀ। ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਪਹਿਲੇ ਚਾਰ ਗੁਰੂ ਸਾਹਿਬਾਨ ਅਤੇ ਗੁਰੂ ਨਾਨਕ ਸਾਹਿਬ ਵਲੋਂ ਸਾਂਭੀ ਹੋਈ ਭਗਤਾਂ ਦੀ ਬਾਣੀ ਸੰਪਾਦਤ ਕਰ ਕੇ ੧੬੦੪ ਈ. ਵਿੱਚ ਬਕਾਇਦਾ ਗ੍ਰੰਥ ਦਾ ਰੂਪ ਦੇ ਕੇ ਹਰਿਮੰਦਰ ਸਾਹਿਬ ਵਿੱਚ ਪ੍ਰਕਾਸ਼ ਕਰ ਦਿੱਤਾ।"

ਸਿੱਖ ਧਰਮ ਵਿੱਚ ਸ਼ਬਦ ਗੁਰੂ ਦੇ ਸਿਧਾਂਤ ਦੀ ਸਰਬ ਉੱਚਤਾ ਹੋਣ ਕਰਕੇ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਦਸਾਂ ਗੁਰੂ ਸਾਹਿਬਾਨ ਵਲੋਂ ਪਰਵਾਣਤ ਹੋਣ ਕਰਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਖਿਰ ਸਿੱਖਾਂ ਦੇ ਆਤਮਿਕ ਗੁਰੂ ਦੇ ਤੌਰ ਤੇ ਮੰਨਿਆ ਗਿਆ ਹੈ, ਇਸ ਲਈ ਜਿਥੇ ਤੱਕ ਸਿੱਖ ਵਿਚਾਰਧਾਰਾ ਦਾ ਸਿੱਖ ਸਿਧਾਂਤਾਂ ਦਾ ਅਤੇ ਉਨ੍ਹਾਂ ਵੇਰਵਿਆਂ ਦਾ ਸਬੰਧ ਹੈ ਜਿਹੜੇ ਗੁਰੂਨ ਗੁਰੂ ਸਾਹਿਬਾਨ ਦੀਆਂ ਜੀਵਨ ਘਟਨਾਵਾਂ ਬਾਰੇ ਇਤਿਹਾਸਕ ਜਾਣਕਾਰੀ ਦਿੰਦੇ ਹਨ, ਉਨ੍ਹਾਂ ਸਭ ਦੇ ਸਬੰਧ ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਾਣਕਾਰੀ ਅੰਤਿਮ ਹੈ।"

"ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਗੁਰਮੁਖੀ ਲਿਪੀ ਵਿੱਚ ਲਿਖੀ ਗਈ।"ਸਵਾਲ ਉਠਦਾ ਹੈ ਕਿ ਉਸ ਵੇਲੇ ਹਿੰਦੋਸਤਾਨ ਵਿੱਚ ਕਈ ਭਾਸ਼ਾਵਾਂ ਪ੍ਰਚਲਤ ਸਨ, ਸੰਸਕ੍ਰਿਤ ਦੇ ਪੁਜਾਰੀ ਏਸ ਦੀ ਸਰਬ-ਸਮਰੱਥਤਾ ਦੇ ਗੁਣ ਗਉਂਦੇ ਨਹੀਂ ਥੱਕਦੇ, ਫੇਰ ਕਿਉਂ ਸੰਸਕ੍ਰਿਤ, ਹਿੰਦੀ, ਉੜੀਆ, ਤੇਲਗੂ ਆਦਿ ਵਿੱਚੋਂ ਕੋਈ ਸ਼ਬਦ ਸਿੱਖੀ ਨੇ ਨਾ ਅਪਣਾਇਆ? ਜਵਾਬ ਸਪੱਸ਼ਟ ਹੈ, ਸਿੱਖੀ ਤੋਂ ਪਹਿਲਾਂ ਦੇ ਹਿੰਦੋਸਤਾਨੀ ਚਿੰਤਨ ਵਿੱਚ ਸ਼ਹੀਦੀ ਸੰਕਲਪ ਹੀ ਨਹੀਂ ਸੀ: ਸ਼ਹਾਦਤ ਨੂੰ ਪ੍ਰਗਟ ਕਰਨ ਲਈ ਸ਼ਬਦ ਕਿਥੋਂ ਹੋਣੇ ਸਨ, ਧਰਮ ਦਾ ਦੂਜਾ ਨਾਂ ਹੀ ਵਰਣ ਆਸ਼ਰਮ ਧਰਮ ਸੀ, ਜੋ ਅਨਿਆਂ ਦਾ

ਕੋਹਿਤੂਰ ਸੀ। ਵੰਡੀਆਂ ਏਨੀਆਂ ਸਨ ਕਿ ਹਿੰਦੂ ਧਰਮ ਦੀ ਪ੍ਰੀਭਾਸ਼ਾ ਅਜੇ ਤੱਕ ਨਹੀਂ ਮਿਲਦੀ: ਧਰਮ ਵਾਸਤੇ ਕੌਣ ਸਿਰ ਧੜ ਦੀ ਬਾਜੀ ਲਾਉਂਦਾ ਅਤੇ ਕਿਹੜੇ ਧਰਮ ਲਈ! "ਗੁਰੂ ਨਾਨਕ ਸਾਹਿਬ ਨੇ ਨਿਰਮਲ ਪੰਥ ਧਰਮ ਤੇ ਮਾਨਵਤਾ ਦੇ ਆਦਰਸ਼ਾਂ ਦੀ ਰੱਖਿਆ ਲਈ ਕੀਤਾ ਤੇ ਇਸ ਰਾਹ ਉੱਤੇ ਮੌਤ ਕਬੂਲਣ ਨੂੰ ਸਿੱਖ ਪੰਥ ਦੇ ਜੀਵਨ ਦਾ ਆਰੰਭ ਤੇ ਅਧਾਰ ਦੱਸਿਆ।" ਅਰਥਾਤ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥*

(ਅੰਗ ੧੪੧੨) (ਸਿੰਘ ਨਾਦ, ਪੰਨਾ ੧੭,੧੯/ ਸ. ਗੁਰਤੇਜ ਸਿੰਘ)

ਸਮੁੱਚੇ ਸਿੱਖ ਇਤਿਹਾਸ ਵਿੱਚ ਕਈ ਅਲੌਕਿਕ ਜੁਗ ਪਲਟਾਊ ਘਟਨਾਵਾਂ ਵਾਪਰੀਆਂ ਜਿਨ੍ਹਾਂ ਦੁਆਰਾ ਸਿੱਖ ਧਰਮ ਸੰਸਾਰ ਵਿੱਚ ਇਨਕਲਾਬੀ ਰੂਪ ਵਿੱਚ ਪ੍ਰਗਟ ਹੋਇਆ। ਸਭ ਤੋਂ ਪਹਿਲੀ ਅਦੁੱਤੀ ਘਟਨਾ ਉਦੋਂ ਵਾਪਰੀ ਜਦੋਂ ਸ੍ਰੀ ਗੁਰੂ ਨਾਨਕ ਜੀ ਤਿੰਨ ਦਿਨਾਂ ਪਿੱਛੋਂ ਰੂਹਾਨੀ ਅਤੇ ਇਤਿਹਾਸਕ ਨਿਰਣਾ ਲੈ ਕੇ ਵੇਈਂ ਨਦੀ ਵਿੱਚੋਂ ਪ੍ਰਗਟ ਹੋਏ ਜਿਥੇ ਤ੍ਰੈਕਾਲ ਦਰਸ਼ੀ ਗੁਰੂ ਨਾਨਕ ਸਾਹਿਬ ਨੇ ਮੂਲ ਮੰਤਰ ਦਾ ਉਚਾਰਣ ਕੀਤਾ ਉਥੇ ਵਚਨ ਕੀਤਾ 'ਨਾ ਕੋਈ ਹਿੰਦੂ ਨਾ ਮੁਸਲਮਾਨ' ਗੁਰੂ ਨਾਨਕ ਸਾਹਿਬ ਨੇ ਫੁਰਮਾਇਆ ਕਿ ਦੁਨੀਆਂ ਵਿੱਚ ਸੱਚ ਨੂੰ ਦ੍ਰਿੜ ਕਰਨਾ ਹੀ ਅਸਲ ਧਰਮ ਹੈ ਅਰਥਾਤ: 'ਏਕੋ ਧਰਮ ਦ੍ਰਿੜੈ ਸਚਿ ਕੋਇ॥' ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਤਿਗੁਰ ਜੀ ਦੀ ਦਿੱਤੀ ਜਾਣ ਵਾਲੀ ਪਹਿਚਾਣ

*'ਜੋਤਿ ਰੂਪ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤੁ ਸਿਉ ਤਤੁ ਮਿਲਾਯਉ॥*
*(ਅੰਗ ੧੪੦੮)*

ਅਨੁਸਾਰ, 'ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥' (ਅੰਗ ੯੬੬) ਇਸ ਰਾਜ ਦਾ ਸੰਵਿਧਾਨ ਮਨੁੱਖੀ ਏਕਤਾ ਜਾਤ ਪਾਤ ਰਹਿਤ ਸਮਾਜ, ਤੇ ਰੱਬੀ ਏਕਤਾ ਦਾ ਸੀ, ਇਸ ਸੰਵਿਧਾਨ ਲਾਗੂ ਕਰਨ ਲਈ ਗੁਰੂ ਨਾਨਕ ਸਾਹਿਬ ਨੇ ਨਿਰਮਲ ਪੰਥ ਦਾ ਅਰਥਾਤ ਤੀਸਰੇ ਪੰਥ ਦਾ ਨਿਰਮਾਣ ਕੀਤਾ। ਇਥੇ ਇਹ ਵੀ ਦੱਸਣਯੋਗ ਹੈ ਕਿ ਪੰਦਰਵੀਂ ਸਦੀ ਵਿੱਚ 'ਗੁਰੂ ਨਾਨਕ ਸਾਹਿਬ ਨੇ ਨਾਨਕ ਨਿਰਮਲ ਪੰਥ ਦਾ ਸੰਕਲਪ ਸਿੱਖ ਕੌਮ ਦੇ ਕੌਮੀ ਸਰੂਪ ਵਜੋਂ ਹੀ ਲਿਆ ਗਿਆ ਸੀ ਅਰਥਾਤ ਵਰਤਮਾਨ ਵਿੱਚ ਸਿੱਖ ਕੌਮ ਦਾ ਕੌਮੀ ਸਰੂਪ, 'ਖਾਲਸਾ ਪੰਥ' ਹੈ ਅਤੇ ਉਸ ਦਾ ਸੰਵਿਧਾਨ, 'ਗੁਰੂ ਗ੍ਰੰਥ, ਗੁਰੂ ਪੰਥ' ਹੈ। 'ਸੰਕਲਪ ਤੇ ਸੰਸਥਾਵਾਂ ਦਾ ਸੰਯੋਗ ਵੀ ਸਿੱਖ ਧਰਮ ਦੇ ਨਿਵੇਕਲੇ ਮੁਹਾਦਰੇ ਦੀ ਸਾਖੀ ਭਰਦਾ ਹੈ। ਇਹ ਸੰਸਥਾਵਾ ਕਿਸੇ ਖਾਸ ਵੇਲੇ ਦੀ ਲੋੜ ਸਾਰਨ ਲਈ ਹੋਂਦ ਵਿੱਚ ਨਹੀਂ ਆਈਆਂ। 'ਇਹ ਸਰਬਕਾਲ ਲਈ ਹਨ ਅਤੇ ਉਹਨਾਂ ਦੇ ਪੈਰ ਡੂੰਘੇ ਸਿਧਾਂਤਾਂ ਸੰਕਲਪਾਂ ਵਿੱਚ ਹਨ। ਸਿੱਖ ਧਰਮ (ਸਿੱਖ ਕੌਮ) ਦਾ ਇਹ ਲੱਛਣ ਇਸ ਨੂੰ ਹਿੰਦੂ ਅਧਿਆਤਮ ਪਰੰਪਰਾ ਸਮੇਤ ਭਗਤੀ ਲਹਿਰ ਦੇ ਨਾਲੋਂ ਅਹਿਮ ਰੂਪ ਵਿੱਚ ਨਿਖੇੜਦਾ ਹੈ।'

'ਨਿਰਮਲ ਪੰਥ ਦਾ ਇਤਿਹਾਸ ਇਨਕਲਾਬੀ ਦੌਰ ਸੀ ਜਿਸ ਨੇ ਪੰਜਾਬ ਦੇ ਇਤਿਹਾਸ ਨੂੰ ਇੱਕ ਨਵਾਂ ਮੋੜ ਦਿੱਤਾ। ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਨੇ ਮਨੁੱਖ ਦੀ ਸੋਚ ਨੂੰ ਹੀ ਬਦਲ ਸੁਟਿਆ। ਗੁਰੂ ਨਾਨਕ ਸਾਹਿਬ ਦੇ ਪ੍ਰਚਾਰਕ ਦੌਰਿਆਂ ਦਾ ਅਸਰ ਇਹ ਹੋਇਆ ਕਿ ਮਾਨਵਵਾਦੀ ਅਧਿਕਾਰਾਂ ਬਾਰੇ ਨਵੀਂ ਚੇਤਨਤਾ ਪੈਦਾ ਹੋਈ, ਨਵਾਂ ਸਮਾਜ, ਨਵਾਂ ਫਲਸਫਾ ਤੇ ਨਵੇਂ ਸਿਧਾਂਤ ਪੈਦਾ ਹੋਏ, ਇਸ ਨੂੰ ਭਾਵੇਂ ਸਿੱਖ ਲਹਿਰ ਦਾ ਨਾਂ ਦਿੱਤਾ ਜਾਵੇ ਭਾਵੇਂ ਨਵੇਂ ਇਨਕਲਾਬ ਦਾ ਦੋਵੇਂ ਹੀ ਠੀਕ ਹਨ। ਬ੍ਰਾਹਮਣਵਾਦ ਤੇ ਇਸਲਾਮ ਦੋਹਾਂ ਨੇ ਹੀ ਇਸ ਦੀ ਵਿਰੋਧਤਾ ਕੀਤੀ ਪਰ ਇਸ ਵਿਲੱਖਣ ਅਤੇ ਸੰਪੂਰਣ ਸਿੱਖ ਧਰਮ ਦੀ ਵਿਚਾਰਧਾਰਾ ਦਾ ਰਸਤਾ ਰੋਕਣ ਵਿੱਚ ਨਾਕਾਮਯਾਬ ਰਹੇ"। ਖਾਲਸਾ ਪੰਥ ਇੱਕ ਸੰਪੂਰਨ ਰਾਸ਼ਟਰ ਦੇ ਰੂਪ ਵਿੱਚ ਸਥਾਪਿਤ ਹੋ ਕੇ ਸਾਹਮਣੇ ਆਇਆ। ਸ਼੍ਰੋਮਣੀ ਸਿੱਖ ਇਤਿਹਾਸ, ੧੪੬੯-੧੭੦੮, ਅਤੇ ਖਾਲਸਾ ਪੰਥ ਦੇ ਤੱਖਤ) ਡਾ. ਸੁਖਦਿਆਲ ਸਿੰਘ।

"ਤੀਸਰੇ ਪੰਥ ਦੀ ਸਿੱਖ ਲਹਿਰ ਨਿਰੋਲ ਸਿੱਖ ਲਹਿਰ ਸੀ, ਗੁਰਮਤਿ ਅਤੇ ਮਾਨਵਵਾਦੀ ਵਿਚਾਰਧਾਰਾ ਸੀ, ਇਸ ਨੇ ਇਸਲਾਮ ਅਤੇ ਬ੍ਰਹਮਣਵਾਦ ਦੋਹਾਂ ਨੂੰ ਹੀ ਪਛਾੜਿਆ

ਹੈ, ਜਦੋਂ ਭਾਈ ਗੁਰਦਾਸ ਜੀ ਇਹ ਲਿਖਦੇ ਹਨ ਕਿ 'ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ' ਥਾਪਿਆ ਲਹਿਣਾ ਜੀਵ ਦੈ ਗੁਰਿਆਈ ਸਿਰ ਛਤਰ ਫਿਰਾਇਆ। ਜੋਤੀ ਜੋਤਿ ਮਿਲਾਇਕੈ ਸਤਿਗੁਰੂ ਨਾਨਕ ਰੂਪ ਵਟਾਇਆ। ਲੱਖ ਨਾ ਕੋਈ ਸਕਈ ਆਚਰਜੈ ਆਚਰਜ ਦਿਖਾਇਆ। ਕਾਇਆ ਪਲਟ ਸਰੂਪ ਬਣਾਇਆ।"

"ਬਹੁਤ ਸਾਰੇ ਅਨਭੋਲ ਲੋਕਾਂ ਨੂੰ 'ਸਿੱਖੀ ਦੀ ਅੱਡਰੀ ਪਛਾਣ' ਬਾਰੇ ਭੁਲੇਖੇ ਸਨ ਉਨ੍ਹਾਂ ਦੇ ਇਹਨਾਂ ਭੁਲੇਖਿਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਜ਼ੀ ਨੇ, ਸ੍ਰੀ ਗੁਰੂ ਨਾਨਕ ਸਾਹਿਬ ਦੇ ਆਸ਼ੇ ਮੁਤਾਬਿਕ, ਇਸ ਤਰ੍ਹਾਂ ਦੂਰ ਕੀਤਾ ਤਾਂ ਕਿ ਕਿਸੇ ਨੂੰ ਇਸ ਬਾਰੇ ਕੋਈ ਵੀ ਭੁਲੇਖਾ ਲਗਣ ਦੀ ਗੁੰਜਾਇਸ਼ ਰਹਿ ਨਾ ਜਾਵੇ। ਸਿੱਖ ਇੱਖ ਵੱਖਰਾ ਧਰਮ ਤੇ ਵੱਖਰੀ ਕੌਮ ਹੈ, ਗੁਰੂ ਅਰਜਨ ਦੇਵ ਜੀ ਨੇਂ ਆਪਣੇ ਇੱਕ ਸ਼ਬਦ ਵਿੱਚ ਐਲਾਨੀਆ ਫੁਰਮਾਇਆ ਹੈ:

*ਵਰਤ ਨ ਰਹਉ ਨ ਮਹ ਰਮਦਾਨਾ ॥*
*ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥*
*ਏਕੁ ਗੁਸਾਈ ਅਲਹੁ ਮੇਰਾ ॥*
*ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥*
*ਹਜ ਕਾਬੈ ਜਾਉ ਨ ਤੀਰਥ ਪੂਜਾ ॥*
*ਏਕੋ ਸੇਵੀ ਅਵਰੁ ਨ ਦੂਜਾ ॥੨॥*
*ਪੂਜਾ ਕਰਉ ਨ ਨਿਵਾਜ ਗੁਜਾਰਉ ॥*
*ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥*
*ਨਾ ਹਮ ਹਿੰਦੂ ਨ ਮੁਸਲਮਾਨ ॥*
*ਅਲਹ ਰਾਮ ਕੇ ਪਿੰਡੁ ਪਰਾਨ ॥੪॥*

*ਭੈਰਉ ਮਹਲਾ ੫ ॥ ਅੰਗ ੧੧੩੬*

(ਪੁਸਤਕ ਪੰਜਾਬ ਦਾ ਸੰਤਾਪ ੧੯੪੭-੨੦੧੫ ਤੱਕ ਪੰਨਾ ੧੫-੧੬ ਲੇਖਕ ਡਾ. ਗੁਰਦਰਸ਼ਨ ਸਿੰਘ ਢਿੱਲੋਂ)

ਗੁਰੂ ਨਾਨਕ ਸਾਹਿਬ ਨੇ ਤੀਸਰੇ ਪੰਥ ਦੀ ਮੰਜਿਲ ਤੇ ਦਿਸ਼ਾਵਾਂ ਸਾਫ ਉਲੀਕ ਦਿੱਤੀਆਂ ਸਨ, ਗੁਰੂ ਨਾਨਕ ਤੋਂ ਬਾਅਦ ਅਗਲੇ ਗੁਰੂ ਨਾਨਕ ਸਾਹਿਬ ਦੇ ਗੱਦੀ ਨਸ਼ੀਨ ਗੁਰੂਆਂ ਨੇ ਜੋ ਵੀ ਕਦਮ ਪੁੱਟੇ ਉਹ ਮਿਥੀ ਹੋਈ ਮੰਜਿਲ ਦੀ ਦਿਸ਼ਾ ਵਿੱਚ ਹੀ ਪੁੱਟੇ। ਜੋ ਉਸਾਰੀ ਹੋਈ ਉਹ ਸੁਚੇਤ ਤੇ ਯੋਜਨਾਬੱਧ ਰੂਪ ਵਿੱਚ ਹੋਈ। ਹਰ ਚੀਜ਼ ਸਿਰਜੀ ਗਈ, ਕੁਛ ਵੀ ਆਪ ਮੁਹਾਰਾ ਜਾਂ ਇਤਫਾਕੀਆ ਨਹੀਂ ਵਾਪਰਿਆ। ੨੦੦ ਸਾਲਾਂ ਤੋਂ ਵੀ ਵਧੇਰੇ ਲੰਮੇ ਸਮੇਂ ਤੱਕ (੧੪੯੬ ਤੋਂ ੧੭੦੮) ਸਿੱਖ ਗੁਰੂ ਸਾਹਿਬਾਨ ਨੇ ਨਾਨਕ ਪੰਥ ਅਰਥਾਤ ਸਿੱਖ ਪੰਥ ਹੀ ਆਪ ਸਿੱਧੇ ਰੂਪ ਵਿੱਚ ਰਹਿਨੁਮਾਈ ਕੀਤੀ।

ਸਿੱਖ ਧਰਮ ਵਾਂਗ ਹੋਰ ਕਿਸੇ ਵੀ ਧਰਮ ਨੇ ਪੂਰੀ ਸ਼ਿਦਤ ਨਾਲ ਐਨੀ ਸੰਯੁਕਤਤਾ ਸਾਹਿਤ ੨੦੦ ਸਾਲ ਉਤੇ ਫੈਲੇ ਦੌਰ ਨੂੰ ਆਪਣੀ ਪੈਗੰਬਰੀ ਅਜਮਤ ਦਾ ਪਾਤਰ ਨਹੀਂ ਬਣਾਇਆ। ਸਿੱਖ ਧਰਮ ਵਾਂਗ ਕਿਸੇ ਵੀ ਹੋਰ ਧਰਮ ਨੇ ਦੈਵੀ ਅਨੁਭਵ ਨੇ ਮਨੁੱਖੀ ਫਿਤਰਤ ਅਤੇ ਅਮਲ ਨੂੰ ਐਨੀ ਦੇਰ ਐਨੇ ਭਿੰਨ ਭਿੰਨ ਰੂਪਾਂ ਅਤੇ ਐਨੀਆਂ ਬਦਲਦੀਆਂ ਹਾਲਾਤਾਂ ਵਿੱਚ ਆਪਣਾ ਸੰਗੀ ਨਹੀਂ ਬਣਾਇਆ।(ਪੁਸਤਕ ਕਿਸ ਬਿਧ ਰੁਲੀ ਪਾਤਿਸ਼ਾਹੀ ਪੰਨਾ ੧੮੩ ਲੇਖਕ ਸ. ਅਜਮੇਰ ਸਿੰਘ) ਸਿੱਖ ਧਰਮ ਦੀ ਰਾਜਨੀਤਕ ਤੇ ਧਾਰਮਿਕ ਰੁਚੀ ਦੇ ਸੰਗਮ ਦਾ ਨਾਂ ਪੰਥ ਹੈ, ਪੰਥ ਕੋਈ ਨਿਰੋਲ ਧਾਰਮਿਕ ਸੰਸਥਾ ਦਾ ਨਾਂ ਨਹੀਂ ਤੇ ਹੀ ਕਿਸੇ ਇੱਕ ਸਮੇਂ ਦੀ ਲੋੜ ਪੂਰਣ ਦਾ। ਪੰਥ ਉਨ੍ਹਾਂ ਮਰਜੀਵੜਿਆਂ ਦਾ ਇਕੱਠ ਹੈ, ਜਿਹਨਾਂ ਦੀਨ ਤੇ ਦੁਨੀ ਦੇ ਗੁਰੂ ਸਾਹਿਬਾਨ ਵਲੋਂ ਦਰਸਾਏ ਆਸ਼ਿਆਂ ਤੇ ਨਿਸ਼ਾਨਿਆਂ ਨੂੰ ਪ੍ਰਵਾਣ ਕਰ ਲਿਆ ਹੈ ਅਤੇ ਉਨ੍ਹਾਂ ਨਿਸ਼ਾਨਿਆਂ ਤੇ ਆਸ਼ਿਆਂ ਦੀ ਪੂਰਤੀ ਲਈ ਆਪਾ ਵਾਰਨ ਲਈ ਤਤਪਰ ਹਨ ਅਤੇ ਨਿਜੀ ਘਾਲਣਾ ਦੇ ਨਾਲ ਨਾਲ ਸਮੂਹਕ ਘਾਲਣਾ ਕਰਨਾ ਵੀ ਆਪਣਾ ਫਰਜ ਸਮਜਦੇ ਹਨ।

ਸੁਆਮੀ ਰਾਮ ਤੀਰਥ ਡੰਡੀ ਸਨਿਆਸੀ ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚਾਰਧਾਰਾ ਪੜ੍ਹ ਕੇ ਸਨਿਆਸੀ ਤੋਂ ਸਿੱਖ ਹੋ ਗਿਆ ਸੀ, ਉਸ ਨੇ ਇੱਕ ਕਿਤਾਬਚਾ ਲਿਖਿਆ ਹੈ 'ਸਰਬੋਤਮ ਧਰਮ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਰਬੋਤਮ ਧਰਮ: ਖਾਲਸਾ ਪੰਥ' ਦੇ ਪੰਨਾ ੯੨ ਉੱਤੇ ਲਿਖਦੇ ਹਨ। "ਜੇਕਰ ਗੁਰੂ ਜੀ ਹਿੰਦੂ ਰਹਿਣਾ ਪਸੰਦ ਕਰਦੇ ਤਾਂ ਉਹ ਹਿੰਦੂ ਤੁਰਕ ਤੇ ਰਹੇ ਨਿਆਰਾ, ਹਿਦੂ ਤੇ ਮੁਸਲਮਾਨਾ ਤੋਂ ਵੱਖਰਾ ਕਰਨ ਵਾਲਾ ਉਪਦੇਸ ਆਪਣੇ ਸਿੱਖਾਂ ਨੂੰ ਨਾ ਦਿੰਦੇ, ਜੇਕਰ ਗੁਰੂ-ਘਰ ਹਿੰਦੂ ਧਰਮ ਅਰਥਾਤ ਬ੍ਰਾਹਮਣ ਗ੍ਰੰਥਾਂ ਦੇ ਧਰਮ ਨੂੰ

ਅਸਲੀ ਧਰਮ ਮੰਨਦਾ ਹੁੰਦਾ ਤਾ ਗੁਰੂ ਸਾਹਿਬ ਇਸ ਦਾ ਤਿਆਗ ਨਾ ਕਰਦੇ। ਜੇਕਰ ਹਿੰਦੂ ਰਹਿੰਦੇ ਹੋਏ ਭੀ ਅਸਲੀ ਧਰਮ ਦੀ ਰੱਖਿਆ ਹੋ ਸਕਦੀ ਤਾਂ ਗੁਰੂ ਜੀ ਹਿੰਦੂ ਅਤੇ ਮੁਸਲਮਾਨਾ ਤੋਂ ਵੱਖਰੇ ਤੀਸਰੇ ਸਿੱਖ ਪੰਥ ਵਾਲੇ ਪੰਥ ਦਾ ਨਿਰਮਾਣ ਨਾ ਕਰਦੇ, ਇਸ ਲਈ ਹਿੰਦੂ ਧਰਮ ਨਾਮ ਤੋਂ ਵੱਖਰੇ ਧਰਮ ਵਾਲੇ ਸਿੱਖਾਂ ਨੂੰ ਹਿੰਦੂ ਮੰਨਣਾ ਮਹਾ ਮੂਰਖਤਾ ਹੈ।"

ਸਿੱਖ ਧਰਮ ਦੀ ਵਿਚਾਰਧਾਰਾ ਅਨੁਸਾਰ ਆਤਮਿਕ ਸੁਤੰਤਰਤਾ ਨੂੰ ਸਮਾਜਿਕ ਸੁਤੰਤਰਤਾ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਗੁਰੂ ਨਾਨਕ ਸਾਹਿਬ ਨੇ ਆਪਣੇ ਸਮੇਂ ਲੋਕਾਈ ਵਿਚ ਰਾਜਸੀ, ਧਾਰਮਿਕ, ਸਮਾਜਿਕ ਤੇ ਸਭਿਆਚਰਕ ਅਧੋਗਤੀ ਨੂੰ ਅਨੁਭਵ ਕਰ ਕੇ, ਇਸ ਨੂੰ ਦੂਰ ਕਰਨ ਦਾ ਯਤਨ ਕੀਤਾ। ਇਸ ਕਾਰਜ ਨੂੰ ਅਮਲੀ ਜਾਮਾ ਪਹਿਨਾਉਣ ਲਈ ਹੀ ਉਨ੍ਹਾਂ ਨਾਨਕ ਨਿਰਮਲ ਪੰਥ ਦੀ ਅਧਾਰਸ਼ਿਲਾ ਰੱਖੀ ਸੀ, ਇਹ ਨਿਰਮਲ ਪੰਥ ਨਿਰੋਲ ਇਕ ਅਧਿਆਤਮਕ ਲਹਿਰ ਹੀ ਨਹੀਂ ਸੀ ਸਗੋਂ ਇਹ ਆਦਿ ਅਰੰਭ ਤੋਂ ਭਗਤੀ ਸ਼ਕਤੀ ਨੂੰ ਇੱਕ ਦੂਸਰੇ ਦੀ ਹੋਂਦ ਲਈ ਜਰੂਰੀ ਮੰਨਦਾ ਹੈ। ਗੁਰੂ ਨਾਨਕ ਸਾਹਿਬ ਨੇ ਗੁਰਬਾਣੀ ਵਿੱਚ ਸ਼ਕਤੀ ਦੀ ਵਰਤੋਂ ਨੂੰ ਜਾਇਜ ਦੱਸਿਆ ਹੈ ਅਰਥਾਤ 'ਮੂਰਖ ਗੰਢ ਪਵੈ ਮੁਹਿ ਮਾਰ॥ (ਅੰਗ ੧੪੩) ਸਿਧਾਂਤ ਰੂਪ ਵਿੱਚ ਗੁਰੂ ਨਾਨਕ ਸਾਹਿਬ ਦਾ ਬਾਬਰ ਨੂੰ ਜਾਬਰ ਕਹਿਣਾ ਇਸ ਦਾ ਪਹਿਲਾ ਪ੍ਰਮਾਣ ਸੀ। ਸ੍ਰੀ ਅਕਾਲ ਤੱਖਤ ਸਾਹਿਬ ਦੀ ਸਿਰਜਣਾ 'ਨਾਨਕ ਨਿਰਮਲ ਪੰਥ' ਦੀ ਨਿਰਮਲ ਵਿਚਾਰਧਾਰਾ ਦਾ ਇੱਕ ਮਹੱਤਵਪੂਰਨ ਪੜਾਅ ਹੈ। ਸਿੱਖ ਧਰਮ ਦੇ ਵਿਕਾਸ ਤੇ ਸਥਾਪਤੀ ਵਿੱਚ ਅਕਾਲ ਤੱਖਤ ਸਾਹਿਬ ਦੀ ਸੰਸਥਾ ਨੇ ਮੀਲ ਪੱਥਰ ਦਾ ਕਾਰਜ ਕੀਤਾ ਹੈ।

ਛੇਵੇਂ ਪਾਤਿਸ਼ਾਹ ਦੇ ਸਮਕਾਲੀ ਲਿਖਾਰੀ ਮੋਹਸਨਫਾਨੀ ਨੇ ਦਬਿਸਤਾਨਿ ਮਜ਼ਾਹਬ ਵਿੱਚ ਵੀ ਨਾਨਕ ਪੰਥੀਆਂ ਦੀ ਵੱਖਰੀ ਪਹਿਚਾਣ ਬਾਰੇ ਲਿਖਦਾ ਹੈ 'ਨਾਨਕ ਪੰਥੀਆਂ ਕਿ ਮਾਰੂਫ ਬ ਗੁਰੂ ਸਿਖਾਨੰਦ ਬ ਬੁਤ ਵ ਬੁਤ ਖਾਨਾ ਅਹਿਤਕਾਦ ਨਾਦਾਰਦ। ਜਿਸ ਦਾ ਭਾਵ ਹੈ ਕਿ ਗੁਰੂ ਨਾਨਕ ਦੇ ਨਾਮ ਲੇਵਿਆਂ, ਜਿਨ੍ਹਾਂ ਨੂੰ ਗੁਰਮੁਖ ਵੀ ਕਹਿੰਦੇ ਹਨ ਉਨ੍ਹਾਂ ਦੀ ਬੁਤ ਪੂਜਣ ਵਿੱਚ ਕੋਈ ਅਕੀਦਤ ਸ਼ਰਧਾ ਨਹੀਂ ਹੈ। ਇਸੇ ਤਰ੍ਹਾਂ ਕਾਜੀ ਨੂਰ ਮੁਹੰਮਦ ਅਹਿਮਦ ਸਾਹ ਦੁਰਾਨੀ ਦੇ ਸਤਵੇਂ ਹੱਲੇ ਵੇਲੇ ਸੰਨ ੧੭੬੪ ਈ. ਨੂੰ ਅਫਗਾਨੀ ਫੌਜਾਂ ਨਾਲ ਆਇਆ ਸੀ। ਜਿਥੇ ਉਸਨੇ ਸਿੱਖ ਕੌਮ ਦੇ ਕਿਰਦਾਰ ਦੀ ਸਿਫਤ ਕੀਤੀ ਹੈ, ਉਥੇ ਉਹ ਦੇ ਨਿਆਰੇ ਪੰਥ ਬਾਰੇ ਲਿਖਦਾ ਹੋਇਆ ਕਹਿੰਦਾ ਹੈ, ਇਨ੍ਹਾਂ ਦਾ ਪੰਥ ਨਾਨਕ ਤੋਂ ਸ਼ੁਰੂ ਹੋਇਆ ਹੈ ਜਿਸ ਨੇ ਸਿੱਖਾਂ ਨੂੰ ਨਿਰਾਲਾ ਪੰਥ ਦਿੱਤਾ ਹੈ। ਉਸ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਗੁਰੂ ਹੋਇਆ ਹੈ। ਉਸ ਤੋਂ ਇਨ੍ਹਾਂ ਨੂੰ ਸਿੰਘ ਪਦਵੀ ਪ੍ਰਾਪਤ ਹੋਈ ਹੈ। ਇਹ ਸਗ ਹਿੰਦੂਆਂ ਵਿੱਚੋਂ ਨਹੀਂ ਹਨ ਇਨ੍ਹਾਂ ਭੈੜਿਆਂ ਦਾ ਪੰਥ ਵੱਖਰਾ ਹੀ ਹੈ (ਪੁਸਤਕ ਖਾਲਸੇ ਦੀ ਵਾਸੀ ਪੰਨਾ ੧੯੧)।

ਅਠ੍ਹਾਰਵੀਂ ਸਦੀ ਵਿੱਚ ਵੀ ਮੁਗਲਾਂ ਨੂੰ ਕੋਈ ਸ਼ੱਕ ਸ਼ੁਭਾ ਨਹੀਂ ਸੀ ਕਿ ਨਾਨਕ ਪੰਥੀ ਕੌਣ ਹਨ, ਕਹਿਣ ਤੋਂ ਭਾਵ ਹੈ ਕਿ ਉਹ ਭਲੀ ਭਾਂਤ ਜਾਣਦੇ ਸਨ ਕਿ ਨਾਨਕ ਪੰਥੀ, ਕੇਸਾਧਾਰੀ, ਸਾਬਤ ਸਰੂਪ ਪੰਜਾਂ ਕਕਾਰਾਂ ਦੇ ਧਾਰਨੀ ਹੁੰਦੇ ਹਨ। ਜਿਨ੍ਹਾਂ ਵਿੱਚ ਜੁਅਰਤ ਇੰਨੀ ਕਿ ਭਾਈ ਨਿਰਬਾਹੂ ਸਿੰਘ ਵਰਗੇ ਹਾਥੀ ਦੀ ਪੂਛ ਪਕੜ ਕੇ ਹੁਦੇ ਵਿੱਚ ਬੈਠੇ ਜਸਪਤ ਰਾਇ ਨੂੰ ਮਾਰ ਦੇਣ ਦੀ ਸ਼ਕਤੀ ਰੱਖਦੇ ਸਨ ਤੇ ਸਹਿਣ ਸ਼ਕਤੀ ਇਤਨੀ ਕਿ ਭਾਈ ਤਾਰੂ ਸਿੰਘ ਵਰਗਾ ਸਿਰ ਉਪਰੋਂ ਖੋਪਰੀ ਲੁਹਾਉਂਦਾ ਹੋਇਆ ਜਪੁਜੀ ਸਾਹਿਬ ਦਾ ਪਾਠ ਕਰ ਰਿਹਾ ਹੈ। ਪ੍ਰੰਤੂ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਅੱਜ ਕੱਲ ਬਹੁਤ ਸਾਰੇ ਪੜ੍ਹੇ-ਲਿਖੇ ਗੈਰ ਸਿੱਖਾਂ ਅਤੇ ਸਿੱਖਾਂ ਨੂੰ ਵੀ ਸ੍ਰੀ ਗੁਰੂ ਨਾਨਕ ਦੀ ਵਿਚਾਰਧਾਰਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਵਿਚ ਵਖਰੇਵਾਂ ਨਜਰ ਆਉਂਦਾ ਹੈ। ਮੁਗਲੀਆਂ ਫੁਰਮਾਨ ਵਿੱਚ ਸਿੱਖਾਂ ਲਈ ਇਸ ਕਿਸਮ ਦੀਆਂ ਵਖਰੀਆਂ ਵਖਰੀਆਂ ਪਹਿਚਾਣਾਂ ਗੁਰੂ ਨਾਨਕ ਦੇ ਸਿੱਖ ਹੋਰ ਤੇ ਗੁਰੂ ਗੋਬਿੰਦ ਸਿੰਘ ਦੇ ਸਿੱਖ ਹੋਰ (ਸ਼ਕਿਹ ਾਇਡੲਨਟਟਿਇਸ ) ਦੀ ਕੋਈ ਗੁੰਜਾਇਸ਼ ਨਹੀਂ ਸੀ। ਇੱਕ ਹੋਰ ਹੈਰਾਨ ਕਰਨ ਵਾਲੀ ਗੱਲ ਇਹ ਵੀ ਹੈ ਕਿ ਅਠ੍ਹਾਰਵੀਂ ਸਦੀ ਵਿੱਚ ਕਿਸੇ ਵੀ ਹਿੰਦੂ ਨੂੰ ਉਹ ਜ਼ੁਲਮ ਤੇ ਤਸ਼ੱਦਦ ਨਹੀਂ ਝੱਲਣਾ ਪਿਆ ਜੋ ਕਿ ਸਿੱਖ ਕੌਮ ਨੇ ਆਪਣੀ ਵੱਖਰੀ ਪਹਿਚਾਣ ਨੂੰ ਕਾਇਮ ਰੱਖਣ ਲਈ ਆਪਣੇ ਪਿੰਡੇ ਤੇ ਹੰਢਾਇਆ ਅਰਥਾਤ ਬੰਦ ਬੰਦ ਕਟਵਾਏ, ਚਰਖੜੀਆਂ ਤੇ ਚੜ੍ਹੇ, ਸਣੇ ਕੇਸ ਖੋਪਰੀਆਂ ਲੁਹਾਈਆਂ, ਬੀਬੀਆਂ ਨੇ ਆਪਣੇ ਬੱਚਿਆਂ

ਦੇ ਹਾਰ ਆਪਣੇ ਗਲਾਂ ਵਿੱਚ ਪੁਆਏ, ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾ ਕੇ ਸਿੱਖ ਕੌਮ ਦੀ ਅੱਡਰੀ ਪਹਿਚਾਣ ਨੂੰ ਕਾਇਮ ਰੱਖਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ੨੯ ਮਾਰਚ ੧੯੮੧ ਨੂੰ 'ਸਿੱਖ ਇੱਕ ਵਖਰੀ ਕੌਮ' ਦਾ ਮਤਾ ਪਾਸ ਕੀਤਾ ਹੋਇਆ ਹੈ। ਪ੍ਰਿੰਸੀਪਲ ਲਾਭ ਸਿੰਘ ਦੀ ਲਿਖੀ ਪੁਸਤਕ 'ਹਮ ਹਿੰਦੂ ਨਹੀਂ' ਦੇ ਪੰਨਾ ੧੫੭ ਉੱਤੇ ਇਹ ਇਸ ਪ੍ਰਕਾਰ ਦਰਜ ਹੈ ਕਿ ''ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਮਾਗਮ ੨੯ ਮਾਰਚ ੧੯੮੧ ਨੂੰ ਤੇਜਾ ਸਿੰਘ ਸਮੁੰਦਰੀ ਹਾਲ ਵਿੱਚ ਸ੍ਰੀ ਅੰਮ੍ਰਿਤਸਰ ਵਿਖੇ ਸ: ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਪ੍ਰਧਾਨਗੀ ਹੇਠ ਹੋਇਆ। ਇਸ ਸਮਾਗਮ ਵਿੱਚ ੧੧੨ ਮੈਂਬਰਾਂ ਨੇ ਹਾਜਰੀ ਭਰੀ। ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਮੈਂਬਰ ਸ਼੍ਰੋਮਣੀ ਕਮੇਟੀ ਵਲੋਂ ਹੇਠ ਲਿਖਿਆ (ਮਤਾ ਨੰ: ੩੭) ਹਾਊਸ ਵਿੱਚ ਪੇਸ਼ ਕੀਤਾ ਗਿਆ।

ਮਤਾ ਨੰਬਰ ੩੭

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਮਾਗਮ ਇਹ ਸਪੱਸ਼ਟ ਕਰਦਾ ਹੈ ਕਿ ਸਿੱਖ ਇੱਕ ਵਖਰੀ ਕੌਮ ਹੈ, ਜਿਸ ਦਾ ਧਾਰਮਿਕ , ਰਾਜਨੀਤਕ, ਇਤਿਹਾਸਕ ਤੇ ਸਭਿਆਚਾਰ ਪਿਛੋਕੜ ਇਸ ਗੱਲ ਨੂੰ ਭਲੀ ਭਾਂਤ ਪ੍ਰਗਟ ਕਰ ਰਿਹਾ ਹੈ। ਇਸ ਮਤੇ ਦੀ ਸ੍ਰ. ਗੁਰਬਚਨ ਸਿੰਘ 'ਲਖਮੀਰ ਵਾਲਾ' ਮੈਂਬਰ ਸ਼੍ਰੋ. ਗੁ. ਪ੍ਰ. ਕਮੇਟੀ ਨੇ ਤਾਈਦ ਕੀਤੀ। ਉਪਰੰਤ ਜੈਕਾਰਿਆਂ ਦੀ ਗੂੰਜ ਨਾਲ ਹਾਊਸ ਵਲੋਂ ਇਹ ਮਤਾ ਸਰਬ ਸੰਪਤੀ ਨਾਲ ਪ੍ਰਵਾਨ ਹੋਇਆ।"

ਇਸੇ ਹੀ ਪੁਸਤਕ (ਹਮ ਹਿੰਦੂ ਨਹੀਂ, ਲੇਖਕ ਪ੍ਰਿੰਸੀਪਲ ਲਾਭ ਸਿੰਘ) ਦੇ ਪੰਨਾ ੧੫੪ ਉੱਤੇ ਸਿਰਦਾਰ ਕਪੂਰ ਸਿੰਘ ਜੀ ਦੀ ਪੁਸਤਕ ਸਾਚੀ ਸਾਖੀ ਦੇ ਪੰਨਾ ੧੧ ਦਾ ਇਹ ਹਵਾਲਾ ਵੀ ਦਰਜ ਹੈ ਕਿ "ਅੰਗ੍ਰੇਜ਼ ਨੇ ਕਮਿਊਨਲ ਅਵਾਰਡ ਵਿੱਚ ਤਿੰਨ ਪ੍ਰਜਾਤੀਆਂ (ਫਓੰਫਲਓਸ਼) ਵਿੱਚ ਤਸਲੀਮ ਕੀਤੀਆਂ ਸਨ ਜੋ ਕਿ ਇਥੇ ਪ੍ਰਭੂਸੱਤਾ ਮਾਨਣ ਦੀਆਂ ਜਨਮ ਸਿੱਧ ਅਧਿਕਾਰੀ ਸਨ, ਹਿੰਦੂ ਮੁਸਲਮਾਨ ਅਤੇ ਸਿੱਖ" ਅਤੇ ਉਕਤ ਪੁਸਤਕ ਦੇ ਇਸੇ ਪੰਨਾ ੧੫੪ ਉੱਤੇ 'ਸਿੱਖ ਇੱਕ ਵਖਰੀ ਕੌਮ' ਬਾਰੇ ਮਹਾਤਮਾ ਗਾਂਧੀ ਦੇ ਹੇਠ ਲਿਖੇ ਸ਼ਬਦ ਵੀ ਦਰਜ ਹਨ।"ਇੰਡੀਅਨ ਨੈਸ਼ਨਲ ਕਾਂਗਰਸ ਦੇ ਤਿਰੰਗੇ ਝੰਡੇ ਦੀ ਤਿੰਨ ਰੰਗਾਂ ਦੀ ਵਿਆਖਿਆ ਕਰਦਿਆਂ ਮਹਾਤਮਾ ਗਾਂਧੀ ਨੇ ਸੰਨ ੧੯੩੫ ਈ: ਨੂੰ ਜੋ ਸ਼ਬਦ ਕਹੇ ਉਹ ਗਾਂਧੀ ਜੀ ਦੇ ਜੀਵਨ ਇਤਿਹਾਸ ਨਾਲ ਸਬੰਧਤ ਹਨ 'ਤੰਦੁਲਕਰ' ਦੀ ਅੰਗ੍ਰੇਜ਼ੀ ਪੁਸਤਕ (ਮਹਾਤਮਾ) ਦੀ ਸੱਤਵੀਂ ਜਿਲਦ ਦੇ ਪੰਨਾ ੩੭੪ ਉੱਤੇ ਦਰਜ ਹਨ। ਗਾਂਧੀ ਜੀ ਦਾ ਕਥਨ ਸੀ ਕਿ ਕਾਂਗਰਸ ਦੇ ਤਿਰੰਗੇ ਝੰਡੇ ਦੇ ਤਿੰਨ ਰੰਗ- ਹਿੰਦੂ, ਮੁਸਲਮਾਨ ਤੇ ਸਿੱਖ ਹਿੰਦੋਸਤਾਨ ਅੰਦਰ ਵਸਦੀਆਂ ਇਹਨਾਂ ਭਿੰਨ-ਭਿੰਨ ਤਿੰਨ ਕੌਮਾਂ ਦੀ ਪ੍ਰਤੀਨਿਧਤਾ ਕਰਦੇ ਹਨ।"

ਅੰਤ ਵਿੱਚ ਸਵੈ ਪੜਚੋਲ ਲਈ ਇਹਨਾਂ ਸ਼ਬਦਾਂ ਨਾਲ ਸਮੱਪਤੀ ਕਰਦਾ ਹਾਂ'ਸ਼ੇਰ ਨੂੰ ਭਾਵੇਂ ਕਦੇ ਇਹ ਕਹਿਣ ਦੀ ਲੋੜ ਨਹੀਂ ਪੈਂਦੀ ਕਿ ਜੰਗਲ ਵਿਚਲੇ ਬਾਕੀ ਇਜੜ ਨਾਲੋਂ ਤੂੰ ਵਖਰਾ ਹੈਂ, ਪਰ ਜੇਕਰ ਸ਼ੇਰ ਆਪਣੀ ਗਰਜ ਨੂੰ ਭੁੱਲ ਜਾਣ, ਆਪਣੇ ਤੌਰ ਤਰੀਕੇ ਭੁਲ ਜਾਣ ਤਾਂ ਫਿਰ ਉਹ ਬਾਕੀ ਇੱਜੜ ਦੇ ਨਾਲ ਰਲ ਗੱਡ ਹੋ ਜਾਂਦੇ ਹਨ, ਉਹਨਾਂ ਦੀ ਵੱਖਰੀ ਤੇ ਵਿਸ਼ੇਸ਼ ਹਸਤੀ ਨਹੀਂ ਰਹਿੰਦੀ।" ਇਸੇ ਲਈ ਗੁਰੂ ਸਾਹਿਬਾਨ ਜਿਨ੍ਹਾਂ ਨੇ ਸਿੱਖਾਂ ਨੂੰ ਨਿਆਰੀ ਜੀਵਨ ਜਾਚ, ਵਿਲੱਖਣ ਵਿਚਾਰਧਾਰਾ ਦਿੱਤੀ ਉਨ੍ਹਾਂ ਨੇ ਇਸ ਵਿਚਾਰਧਾਰਾ ਤੇ ਪਹਿਰਾ ਦੇਣ ਦੀ ਤਾਕੀਦ ਵੀ ਕੀਤੀ ਹੈ। ਅੱਜ ਸਿੱਖਾਂ ਦੇ ਅੰਦਰ ਆਪਣੇ ਇਸ ਨਿਆਰੇਪਣ ਨੂੰ ਕਾਇਮ ਰੱਖਣ ਪ੍ਰਤਿ ਅਵੇਸਲਾਪਣ ਤਾਂ ਆਇਆ ਹੀ ਹੈ, ਪਰ ਦੁਸ਼ਮਣ ਇਸ ਨਿਆਰੇਪਣ ਨੂੰ ਖਤਮ ਕਰਨ ਲਈ ਗੁਣਾ ਵੱਧ ਉਦਮ ਕਰ ਰਿਹਾ ਹੈ, ਘਿਨਾਉਣੇ ਯਤਨਾ ਦੇ ਰੂਪ ਵਿੱਚ। ੧੯੪੭ ਤੋਂ ਬਾਅਦ ਭਾਰਤੀ ਲੋਕਤੰਤਰ ਤੇ 'ਹਾਵੀ ਹਿੰਦੂ ਬਹੁਗਿਣਤੀ ਦੇ ਨੁਸਾਇੰਦੇ ਲਗਾਤਾਰ ਸਿੱਖਾਂ ਦੀ ਵੱਖਰੀ ਹੋਂਦ ਪ੍ਰਵਾਨ ਕਰਨ ਤੋਂ ਇਨਕਾਰੀ ਹੋਏ ਬੈਠੇ ਹਨ (ਪੁਸਤਕ ਸਿੱਖ ਇੱਕ ਵੱਖਰੀ ਕੌਮ ਪੰਨਾ ੬ ਲੇਖਕ ਬਲਜੀਤ ਸਿੰਘ ਖਾਲਸਾ)

—0—

# ਜਾਤਾਂ ਤੇ ਧਰਮਾਂ ਦੀਆਂ ਲਕੀਰਾਂ

*ਸੁਖਮਿੰਦਰ ਸੇਖੋ*
*98145-07693*

ਭਾਰਤ ਹੀ ਨਹੀਂ ਪੂਰੀ ਦੁਨੀਆਂ ਵਿੱਚ ਹਮੇਸ਼ਾ ਹੀ ਜਾਤਾਂ ਤੇ ਧਰਮਾਂ ਦੇ ਬੋਲਬਾਲੇ ਰਹੇ ਹਨ, ਕਿਉਂਕਿ ਧਰਤੀ ਦੇ ਇਸ ਜੀਵ ਨੂੰ ਜਿਵੇਂ ਜਿਵੇਂ ਸੋਝੀ ਆਉਂਦੀ ਗਈ ਉਸਨੇ ਆਪਣੇ ਆਲੇ ਦੁਆਲੇ ਜਾਤਾਂ ਤੇ ਧਰਮਾਂ ਦੀ ਜ਼ਮੀਨ ਤਿਆਰ ਕਰ ਲਈ, ਬੰਜਰ ਜਾਂ ਜ਼ਰਖੇਜ ਆਪਾਂ ਇਸ ਘੋਲਚੱਕਰ ਵਿਚ ਨਹੀਂ ਪੈਂਦੇ। ਪੂਰੀ ਗਿਣਤੀ ਤਾਂ ਨਹੀਂ ਕੀਤੀ ਜਾ ਸਕਦੀ, ਪ੍ਰੰਤੂ ਵੱਡੀਆਂ ਛੋਟੀਆਂ ਜਾਤਾਂ ਤੇ ਧਰਮਾਂ ਨੂੰ ਮਿਲਾਕੇ ਹਰ ਇਕ ਨਿੱਕੇ ਵੱਡੇ ਮੁਲਕ ਵਿਚ ਅਣਗਿਣਤ ਕਬੀਲੇ ਵੀ ਹਨ ਜਿਹਨਾਂ ਦੀਆਂ ਆਪੋ ਆਪਣੀਆਂ ਜਾਤਾਂ ਤੇ ਉਪ ਜਾਤਾਂ ਹਨ ਤੇ ਵੱਖੋ ਵੱਖ ਧਰਮਾਂ ਦੇ ਉਹ ਪੈਰੋਕਾਰ ਹਨ। ਜੇ ਕਰ ਆਪਾਂ ਭਾਰਤ ਦੇ ਪਿਛੋਕੜ ਵੱਲ ਵੀ ਬਹੁਤਾ ਨਾ ਜਾਈਏ ਤਾਂ ਹੁਣ ਵੀ ਏਥੋਂ ਦੇ ਕੁਝ ਇਕ ਮੁੱਖ ਧਰਮ ਹਨ, ਜਿਵੇਂ ਹਿੰਦੂ, ਬੋਧੀ, ਜੈਨੀ, ਸਿੱਖ, ਈਸਾਈ ਇਤਿਆਦਿ। ਜੇਕਰ ਜਾਤਾਂ, ਗੋਤਾਂ ਦੀ ਗੱਲ ਕਰਨੀ ਹੋਵੇ ਤਾਂ ਗਿਣਤੀ ਵੀ ਕਰਨੀ ਮੁਸ਼ਕਿਲ ਹੋ ਜਾਵੇਗੀ।

ਭਾਰਤ ਵਿਚ ਜਾਤ ਪਾਤ ਪ੍ਰਣਾਲੀ ਮਨੂੰ ਦੇ ਕੰਮ ਵੰਡ ਸਿਧਾਂਤ 'ਤੇ ਆਧਾਰਿਤ ਸੀ ਜਿਸ ਨੇ ਸਾਡੇ ਸਮਾਜ ਦਾ ਸੁਆਰਿਆ ਤਾਂ ਸ਼ਾਇਦ ਕੁਝ ਨਾ ਹੋਵੇ ਪ੍ਰੰਤੂ ਵਿਗਾੜ ਵਧੇਰੇ ਪੈਦਾ ਕੀਤੇ ਹਨ ਅਤੇ ਜਿਸ ਦੇ ਨਤੀਜੇ ਅਸੀਂ ਅੱਜ ਤੀਕ ਵੀ ਭੁਗਤ ਰਹੇ ਹਾਂ। ਸਾਡੇ ਆਪਣੇ ਪੰਜਾਬ ਵਿਚ ਹਰ ਉਪਰਲੀ ਜਾਂ ਦਰਮਿਆਨੀ ਜਿਹੀ ਜਾਤ ਵਾਲਾ ਬੰਦਾ ਦੂਸਰੇ ਦੀ ਜ਼ਾਤ ਬਾਰੇ ਜਾਣਨ ਲਈ ਹਮੇਸ਼ਾਂ ਉਤਸੁਕ ਰਹਿੰਦਾ, ਤੁਸੀਂ ਕੌਣ ਹੁੰਨੇ ਤਾਂ ਅਜਿਹਾ ਸੁਣਕੇ ਦੂਸਰੇ ਦਾ ਕਲੇਜਾ ਵਲੂੰਧਰਿਆ ਜਾਂਦਾ ਹੈ। ਅਖੌਤੀ ਉਚੀ ਜਾਤ ਦੇ ਅਭਿਮਾਨੀ ਤਾਂ ਆਪਣੀ ਜਾਤ ਬਹੁਤ ਹੀ ਮਾਣ ਨਾਲ ਦੱਸਦੇ ਹਨ ਤੇ ਉਹਨਾਂ ਦੇ ਗੋਤ ਤੋਂ ਵੀ ਜ਼ਾਹਿਰ ਹੋ ਜਾਂਦਾ ਹੈ, ਲੇਕਿਨ ਅਖੌਤੀ ਨੀਵੀ ਜਾਤ ਵਾਲਿਆਂ ਦਾ ਚਿਹਰਾ ਸ਼ਰਮ ਨਾਲ ਪਾਣੀ ਪਾਣੀ ਹੋ ਜਾਂਦਾ ਹੈ। ਪ੍ਰੰਤੂ ਹੁਣ ਤਾਂ ਜਾਤਾਂ ਤੇ ਗੋਤਾਂ ਦਾ ਵੀ ਬਹੁਤਾ ਪਤਾ ਨਹੀ ਚਲਦਾ, ਹਕੀਕੀ ਤੌਰ 'ਤੇ ਪੁੱਛਣ ਜਾਂ ਪਤਾ ਕਰਨ ਜਾਂ ਛਾਣਬੀਣ ਤੇ ਹੀ ਗੱਲ ਸਾਹਮਣੇ ਆਉਂਦੀ ਹੈ ਕਿ ਫਲਾਂ ਬੰਦਾ ਕੌਣ ਜਾਤ ਦਾ ਹੈ। ਪਿੰਡਾਂ ਵਿਚ ਤਾਂ ਹਰ ਇਕ ਬਾਰੇ ਸਾਨੂੰ ਆਮ ਹੀ ਪਤਾ ਹੁੰਦਾ ਹੈ ਤੇ ਖਾਸ ਕਰਕੇ ਨੀਵੀ ਜਾਤੀ ਵਾਲਿਆਂ ਨੂੰ 'ਵਿਹੜੇ ਆਲੇ' ਕਹਿਕੇ ਪਿੰਡ ਵਾਲੇ ਸੰਬੋਧਨ ਹੁੰਦੇ ਹਨ। ਜੱਟਾਂ ਤੇ ਦੂਸਰੀਆਂ ਜਾਤਾਂ ਵਾਲਿਆਂ ਦਾ ਵੱਖਰਾ ਅਗਵਾੜ ਹੁੰਦਾ ਹੈ। ਇਹਨਾਂ ਦੇ ਗੁਰਦੁਆਰੇ ਵੀ ਆਪੋ ਆਪਣੀ ਥਾਂ ਹੁੰਦੇ ਹਨ। ਇਹ ਜਾਤ ਪ੍ਰਥਾ ਮਨੂੰਸਮ੍ਰਿਤੀਵਾਦੀਆਂ ਦੀ ਦੇਣ ਭਾਵੇਂ ਦੀ ਹੋਵੇ ਪ੍ਰੰਤੂ ਸਾਡਾ ਪੰਜਾਬ ਜੋ 'ਜੀਉਂਦਾ ਗੁਰੂਆਂ ਦੇ ਨਾਮ' ਹੈ, ਵੀ ਬਚਿਆ ਨਹੀਂ ਰਹਿ ਸਕਿਆ। ਇਸ ਤੋ ਭੈੜੀ ਵਾਦੀ ਭਲਾ ਹੋਰ ਕੀ ਹੋ ਸਕਦੀ ਹੈ!

ਹਰਇਕ ਜਾਤੀ ਜਾਂ ਧਰਮ ਵਾਲਿਆਂ ਦਾ ਆਪਣਾ ਇਕ ਨਾਂ ਹੁੰਦਾ ਹੈ ਤੇ ਜੇਕਰ ਆਪਾਂ ਉਪ ਜਾਤ ਜਾਂ ਗੋਤ ਨੂੰ ਮਹਿਜ ਦਰਕਿਨਾਰ ਵੀ ਕਰ ਦੇਵੀਏ ਤਾਂ ਨਾਵਾਂ ਦੇ ਅਗੜਪਿਛੜ ਕੁਮਾਰ, ਸਿੰਘ, ਮੁਹੰਮਦ, ਕੁਮਾਰੀ, ਦੇਵੀ ਤਾਂ ਲਿਖਿਆ ਮਿਲ ਹੀ ਜਾਵੇਗਾ, ਇਸ ਤੋਂ ਤਾਂ ਅਸੀਂ ਪਿੱਛਾ ਨਹੀਂ ਛੁੜਵਾ ਸਕਦੇ। ਹਾਂਅ! ਛੋਟੇ ਨਾਮ ਜ਼ਰੂਰ ਭੁਲੇਖਾ ਛੱਡ ਸਕਦੇ ਹਨ, ਮਸਲਨ- ਇੰਦਰ, ਇੰਦਰਜੀਤ, ਤਸਕੀਨ, ਪਰਵੀਨ, ਰੂਬੀ, ਸਚਨਾਰ, ਗੁਲਜ਼ਾਰ, ਆਦਿ। ਬੇਸ਼ਕ ਅਜਿਹਾ ਨਾਵਾਂ ਦਾ ਵੀ ਅੱਜਕੱਲ ਰਿਵਾਜ ਪੈ ਗਿਆ ਹੈ ਪ੍ਰੰਤੂ ਕੁਝ ਇਕ ਸੌੜੀ ਸੋਚ ਵਾਲੇ ਅਜਿਹੇ ਨਾਵਾਂ ਦਾ ਵੀ ਮਖੌਲ ਉਡਾਉਂਦੇ ਦੇਖੇ ਗਏ ਹਨ----ਅੱਜਕੱਲ ਤਾਂ ਭੋਰਾ ਪਤਾ ਨੀ ਲੱਗਦਾ ਕਿ ਅਗਲਾ ਕਿਨ੍ਹਾਂ ਦਾ ਮੁੰਡਾ ਕੁੜੀ ਐ ,

ਉਈਂ ਲੰਡੇ ਜਿਹੇ ਨਾਉਂ ਰੱਖੀ ਜਾਂਦੇ ਨੇ!

'ਰੱਬ ਦਾ ਜੀਵ' ਕਿਸੇ ਪਾਸਿਓਂ ਵੀ ਸੰਤੁਸ਼ਟ ਹੁੰਦਾ ਨਹੀਂ ਜਾਪਦਾ, ਉਹ ਆਪਣੀ ਜਾਤੀ ਹਉਮੈ ਜਾਂ ਆਪਣੇ ਧਰਮ ਨੂੰ ਮਹਾਨ ਪਾਲਣ ਦਾ ਭਰਮ ਪਾਲਦਿਆਂ ਦੂਸਰੇ ਦੀ ਜਾਤੀ ਜਾਂ ਧਰਮ ਦਾ ਮਖੌਲ ਉਡਾਉਦਿਆਂ ਮਿੰਟ ਲਾਉਂਦਾ ਹੈ, ਜੋ ਅਤਿ ਨਿੰਦਣਯੋਗ ਵਰਤਾਰਾ ਹੈ। ਉਂਝ ਵੀ ਦੇਖਿਆਂ ਬਣਦਾ ਹੈ ਕਿ ਆਪੋ ਆਪਣੇ ਧਰਮਾਂ ਨੂੰ ਸ਼ਰਧਾਪੂਰਵਕ ਮੰਨਣ ਵਾਲੇ ਵਿਅਕਤੀ ਵੀ ਕਿਤਨੇ ਕੁ ਸਹਿਜ ਜਾਂ ਸਹਿਣਸ਼ੀਲ ਹਨ? ਹਾਲਾਂਕਿ ਇਸ ਦੇ ਉਲਟ ਹਰਇਕ ਧਰਮ ਅਸਥਾਨ 'ਤੇ ਪਹੁੰਚਣ ਵਾਲੇ ਲੋਕ ਘੱਟ ਹੀ ਸੌੜੀ ਸੋਚ ਦੇ ਹੁੰਦੇ ਹਨ। ਦਰਅਸਲ ਉਹ ਭੋਲੇ ਭਾਲੇ ਵੀ ਹੁੰਦੇ ਹਨ ਤੇ ਅਨਜਾਣੇ ਹੀ ਹਰ ਇਕ ਪਵਿੱਤਰ ਥਾਂ ਤੇ ਸ਼ਰਧਾਵਾਨ ਹੁੰਦਿਆਂ ਜਾਂਦੇ ਰਹਿੰਦੇ ਹਨ। ਇਸ ਦੇ ਉਲਟ ਇੱਕੋ ਧਰਮ ਨੂੰ ਮੰਨਣ ਵਾਲੇ ਆਮ ਤੌਰ ਤੇ ਥੋੜਾ ਕੱਟੜਪੰਥੀ ਰਵਈਆ ਅਖਤਿਆਰ ਕਰਨ ਨੂੰ ਬਿੰਦ ਨਹੀਂ ਲਾਉਂਦੇ। ਬਹੁਤ ਹੀ ਘੱਟ ਲੋਕ ਜਾਂ ਸ਼ਰਧਾਲੂ ਹਨ ਜੋ ਆਪਣੇ ਧਰਮ ਤੋਂ ਬਿਨਾਂ ਦੂਸਰਿਆਂ ਦੇ ਧਰਮ ਦਾ ਵੀ ਆਦਰ ਕਰਦੇ ਹੋਣ। ਜਿਨ੍ਹਾਂ ਨੂੰ ਅਸੀ ਨਾਸਤਕ ਕਹਿਕੇ ਆਮ ਹੀ ਭੰਡ ਦਿੰਦੇ ਹਾਂ ਜਾਂ ਕਾਮਰੇਡੀ ਸੋਚ ਦਾ ਕਹਿਕੇ ਦੜ ਵੱਟ ਲੈਂਦੇ ਹਾਂ, ਉਹ ਆਮ ਕਰਕੇ ਹਾਂ ਪੱਖੀ ਸੋਚ ਦੇ ਧਾਰਨੀ ਹੁੰਦੇ ਹਨ। ਪ੍ਰੰਤੂ ਇਸ ਦੇ ਬਾਵਜੂਦ ਉਹਨਾਂ ਵਿਚੋ ਕੁਝ ਇਕ ਤੰਗਦਿਲੀਏ ਜਾਂ ਕਮਅਕਲੀਏ ਰੱਬ ਜਾਂ ਧਰਮਾਂ ਨੂੰ ਭੰਡਣ ਦਾ ਜਿਮਾ ਵੀ ਨਿਭਾਉਦੇ ਵੇਖੇ ਗਏ ਹਨ। ਪ੍ਰੰਤੂ ਸੱਚੀਂ ਮੁੱਚੀ ਨਿਰਪੱਖ ਸੋਚ ਰੱਖਣ ਵਾਲੇ ਲੋਕ ਘੱਟ ਹੀ ਹੁੰਦੇ ਹਨ ਜੋ ਹਮੇਸ਼ਾਂ ਤੇ ਹਰਇਕ ਵਕਤ ਫਿਰਾਖਦਿਲੀ ਦਾ ਸਬੂਤ ਪੇਸ਼ ਕਰਦਿਆਂ ਇਨਸਾਨੀਅਤ ਲਈ ਰਾਹ ਦਸੇਰਾ ਬਣਦੇ ਹੋਣ।

ਸਾਡੇ ਮਹਾਨ ਭਾਰਤ ਨੂੰ ਨਿਪੁੰਸਕਾਂ ਦੀ ਰਾਜਨੀਤੀ ਨੇ ਇਸ ਕਦਰ ਖੋਖਲਾ ਕਰ ਦਿੱਤਾ ਹੈ ਕਿ ਉਹਨਾਂ ਨੂੰ ਆਮ ਲੋਕ ਕੀੜੇ ਮਕੌੜੇ ਹੀ ਦਿਖਾਈ ਦਿੰਦੇ ਹਨ। ਜਾਤਾਂ ਤੇ ਧਰਮਾਂ ਦੇ ਨਾਂ ਤੇ ਇਹ ਰਾਜਨੀਤਕੀਏ ਹਮੇਸ਼ਾਂ ਲੋਕਾਂ ਵਿਚ ਵੰਡੀਆਂ ਪਾਉਂਦੇ ਆਏ ਹਨ। ਸਾਡੇ ਭੋਲੇ ਭਾਲੇ ਜਾਂ ਬੌਧਿਕ ਪੱਧਰ ਤੋ ਊਣੇ ਲੋਕਾਂ ਨੇ ਤਾਂ ਇਹਨਾਂ ਦੇ ਮਗਰ ਲੱਗਕੇ ਲੜਨਾ ਮਰਨਾ ਹੋਇਆ ਪ੍ਰੰਤੂ ਉਦੋ ਹੱਦ ਦਰਜੇ ਦਾ ਦੁੱਖ ਹੁੰਦਾ ਹੈ ਜਦੋ ਪੜ੍ਹੇ ਲਿਖੇ ਵੀ ਜਾਣ ਬੁੱਝਕੇ ਜਾਂ ਲਾਈਲੱਗ ਸੋਚ ਦੇ ਘਨੇੜੇ ਚੜ੍ਹਦਿਆਂ ਇਹਨਾਂ ਦੇ ਮਗਰ ਭੇਡਾਂ ਬੱਕਰੀਆਂ ਵਾਂਗ ਲੱਗ ਤੁਰਦੇ ਹਨ। ਸਾਨੂੰ ਜਾਤ ਪਾਤ ਦੇ ਕੋਹੜ ਤੇ ਕੈਂਸਰ ਦੇ ਮੁਕੰਮਲ ਇਲਾਜ ਲਈ ਅੰਤਰਜਾਤੀ ਪ੍ਰੇਮ ਵਿਆਹਾਂ ਨੂੰ ਉਤਸ਼ਾਹਿਤ ਕਰਨਾ ਹੋਵੇਗਾ! ਸਮੱਸਿਆਵਾਂ ਤਾਂ ਆਉਣਗੀਆਂ, ਪਰ ਉਹ ਕਿਹੜੀ ਸਮੱਸਿਆ ਹੈ ਜਿਸ ਦਾ ਕੋਈ ਸਮਾਧਾਨ ਇਸ ਧਰਤੀ ਤੇ ਨਹੀ ਹੈ। ਠੀਕ ਇਵੇ ਹੀ ਆਪਣੇ ਧਰਮ ਨੂੰ ਮੰਨਦਿਆਂ ਸਾਨੂੰ ਦੂਸਰੇ ਧਰਮਾਂ ਦਾ ਪੂਰਾ ਸਤਿਕਾਰ ਕਰਨਾ ਹੋਵੇਗਾ। ਆਪਾਂ ਜਿਸ ਸਭਿਅਕ ਸਮਾਜ ਵਿਚ ਰਹਿੰਦੇ ਤੇ ਵਿਚਰਦੇ ਹਾਂ, ਕੀ ਉਥੇ ਸਮਾਜਿਕ ਤੇ ਧਾਰਮਿਕ ਬੰਧਨਾਂ ਤੋਂ ਉਪਰ ਉਠਕੇ ਆਪਾਂ ਦੋਸਤਾਨਾ ਤੇ ਗੁਆਂਢੀ ਰਿਸ਼ਤੇ ਨਹੀ ਨਿਭਾਉਂਦੇ। ਕੀ ਆਪਾਂ ਇੱਕ ਦੂਸਰੇ ਨਾਲ ਰਸਮੀ ਜਾਂ ਮੁਹੱਬਤੀ ਸਾਂਝ ਨਿਭਾਉਂਦਿਆਂ ਇੱਕ ਦੂਸਰੇ ਦੇ ਸੁੱਖਾਂ ਦੁੱਖਾਂ ਦੇ ਸਾਥੀ ਨਹੀ ਬਣਦੇ? ਜੇਕਰ ਨਹੀ, ਤਾਂ ਸਾਨੂੰ ਮਨੁੱਖ ਕਹਾਉਣ ਦਾ ਵੀ ਕੋਈ ਹੱਕ ਨਹੀ ਰਹਿ ਜਾਂਦਾ।

ਆਪਾਂ ਸਾਰਿਆਂ ਨੂੰ ਲਾਲਚੀ ਤੇ ਖੁਦਗਰਜ਼ੀ ਦੇ ਮਾਹੌਲ ਵਿਚੋ ਗਰਦਨ ਉਠਾਕੇ ਅਤੇ ਜਾਤ ਪਾਤ ਤੇ ਧਰਮਾਂ ਤੋਂ ਉਪਰ ਉਠਕੇ ਲੜਾਈ ਲੜਨੀ ਹੋਵੇਗੀ, ਊਚ ਨੀਚ ਦੀ ਪਛਾਣ ਕਰਦਿਆਂ ਰਾਜਨੀਤਕ ਤੌਰ ਤੇ ਜਾਗਰੂਕ ਹੋਣਾ ਪਵੇਗਾ, ਤਦੇ ਇਸ ਦੇਸ਼ ਵਿਚੋ ਜਾਤ ਪਾਤ ਤੇ ਫਿਰਕਿਆਂ, ਮਜ਼ਹਬਾਂ ਦਾ ਬਖੇੜਾ ਦੂਰ ਕੀਤਾ ਜਾ ਸਕਦਾ ਹੈ। ਮਹਾਂਪੁਰਖਾਂ ਦੇ ਨਾਉਂ ਵਰਤ ਕੇ ਹੀ ਵੱਡੇ ਹੋਣ ਦੇ ਭਰਮ ਤੋਂ ਜੇਕਰ ਅਸੀਂ ਨਿਜ਼ਾਤ ਪਾਉਣੀ ਹੈ ਤਾਂ ਸਾਨੂੰ ਵਿਅਕਤੀਗਤ ਸੋਚ ਨੂੰ ਪ੍ਰਚੰਡ ਕਰਦਿਆਂ ਸਾਰੀਆਂ ਜਾਤਾਂ ਤੇ ਧਰਮਾਂ ਨੂੰ ਬਰਾਬਰ ਸਵੀਕਾਰਦਿਆਂ ਇਕ ਤਰਕਯੁਕਤ ਸੰਘਰਸ਼ ਵਿੱਢਣਾ ਹੋਵੇਗਾ, ਇਸੇ ਵਿਚ ਸਾਡੇ ਪੰਜਾਬ ਦੀ ਵਡਿਆਈ ਹੈ ਤੇ ਸਮੁੱਚੇ ਭਾਰਤ ਦੀ ਭਲਾਈ ਹੈ।

—0—

# ਮੋਬਾਇਲ ਗੇਮਾਂ ਵਿੱਚ ਗੁਆਚ ਰਿਹਾ ਬਚਪਨ

*ਇਕਵਾਕ ਸਿੰਘ ਪੱਟੀ*
*9815024920*

ਬਚਪਨ ਦਾ ਸੁਖਦ ਅਹਿਸਾਸ ਹੁੰਦੀ ਹੈ 'ਖੇਡ', ਉਹ ਖੇਡ ਜੋ ਬਚਪਨ ਵਿੱਚ ਬੱਚੇ ਨੂੰ ਸੱਭ ਤੋਂ ਜਿਆਦਾ ਪਸੰਦ ਹੋਵੇ। ਜਿਸ ਨੂੰ ਖੇਡ ਕੇ ਮਨ ਨੂੰ ਸਕੂਨ ਮਿਲੇ। ਖ਼ਾਸ ਤੌਰ ਤੇ ਜੇਕਰ ਖੇਡ, ਖੇਡਦਿਆਂ ਬੱਚੇ ਦੇ ਮਾਨਸਿਕ ਅਤੇ ਸਰੀਰਿਕ ਵਿਕਾਸ ਵਿੱਚ ਵਾਧਾ ਹੁੰਦਾ ਹੋਵੇ ਤਾਂ ਉਹ ਖੇਡ ਮੁਬਾਰਕ ਮੰਨੀ ਜਾਂਦੀ ਹੈ। ਖੇਡਾਂ ਦੋ ਪ੍ਰਕਾਰ ਦੀਆਂ ਮੰਨੀਆਂ ਗਈਆਂ ਹਨ ਇੱਕ ਤਾਂ ਘਰ ਬਹਿ ਕੇ ਖੇਡਣ ਵਾਲੀਆਂ ਖੇਡਾਂ ਅਤੇ ਦੂਜਾ ਘਰੋਂ ਬਾਹਰ ਨਿਕਲ ਕੇ ਖੇਡੀਆਂ ਜਾਣ ਵਾਲੀਆਂ। ਕੁੱਝ ਖੇਡਾਂ ਕਿਤੇ ਵੀ ਕਿਸੇ ਸਮੇਂ ਵੀ ਖੇਡੀਆਂ ਜਾ ਸਕਦੀਆਂ ਸਨ, ਜਿਨ੍ਹਾਂ ਵਿੱਚੋਂ ਅੰਤਾਕਸ਼ਰੀ ਸੱਭ ਤੋਂ ਮਕਬੂਲ ਖੇਡ ਰਹੀ ਹੈ। ਇਸੇ ਤਰ੍ਹਾਂ ਘਰ ਵਿੱਚ ਆਪਣੇ ਛੋਟੇ-ਵੱਡੇ ਭੈਣ ਭਰਾਵਾਂ ਨਾਲ ਰਲ ਮਿਲ ਕੇ ਕੈਰਮਬੋਰਡ, ਸ਼ਤਰੰਜ, ਲੁਡੋ, ਲੁੱਕਣਮੀਚੀ, ਦਿਮਾਗੀ ਕਸਰਤ ਰਹੀ ਸੱਭ ਤੋਂ ਅਹਿਮ ਬੁਝਾਰਤਾਂ ਪਾਉਣੀਆਂ ਅਤੇ ਬੁਝਣੀਆਂ, ਬਲਾਕ ਬਣਾਉਣੇ, ਅੱਖਰਾਂ ਦੀ ਪਹਿਚਾਣ ਕਰਨੀ, ਰੱਸੀ ਟੱਪਣਾ, ਬਾਰਾਂ ਟਹਿਣੀ, ਕਲੀ-ਜੋਟਾ, ਪੀਂਘ ਝੂਟਣਾ ਵਰਗੀਆਂ ਅਨੇਕਾਂ ਖੇਡਾਂ ਬੱਚੇ ਘਰਾਂ ਵਿੱਚ ਖੇਡ ਸਕਦੇ ਸਨ ਅਤੇ ਬਾਹਰ ਜਾ ਕੇ ਸਕੂਲ ਦੇ ਖੇਡ ਮੈਦਾਨ ਵਿੱਚ ਜਾਂ ਆਪਸੀ ਨੇੜੇ ਦੇ ਗਲੀ ਮੁਹੱਲਿਆਂ ਵਿੱਚ ਰਲ ਮਿਲ ਕੇ ਬੱਚੇ-ਬੱਚੀਆਂ ਨੇ ਸਟਾਪੂ, ਬਾਂਦਰ ਕਿੱਲਾ, ਛੂਹਣ-ਛਪਾਈ, ਗੀਟੀਆਂ, ਬਰੰਟੇ, ਖੋ-ਖੋ, ਚਿੜੀ-ਛਿੱਕਾ (ਬੈਡਮਿੰਟਨ), ਕੋਟਲਾ ਛਪਾਕੀ, ਲਾਟੂ ਦਾ ਮੁਕਾਬਲਾ, ਅੱਡੀ-ਛੜੱਪਾ, ਪਿੱਠੂ ਗਰਮ ਆਦਿ ਅਣਗਿਣਤ ਖੇਡਾਂ ਖੇਡਣੀਆਂ।

ਅਜੋਕੇ ਦੌਰ ਵਿੱਚ ਤੀਸਰੇ ਤਰ੍ਹਾਂ ਦੀਆਂ ਖੇਡਾਂ ਨੇ ਵੀ ਨਿਰੰਤਰ ਅਤੇ ਤੇਜ਼ੀ ਨਾਲ ਵਿਕਾਸ ਕੀਤਾ ਹੈ। ਭਾਵੇਂ ਕਿ ਬੀਤੇ ਸਮੇਂ ਵਿੱਚ ਇਲੈਕਟ੍ਰੋਨਿਕ ਖੇਡਾਂ ਦੇ ਰੂਪ ਵਿੱਚ ਵੀਡੀਓ ਗੇਮਜ਼ ਨੇ ਆਪਣੀ ਥਾਂ ਬਣਾਈ ਸੀ, ਪਰ ਫਿਰ ਵੀ ਉਹ ਹਰ ਬੱਚੇ ਦੀ ਪਹੁੰਚ ਵਿੱਚ ਨਾ ਹੋਣ ਦੇ ਨਾਲ ਮਹਿੰਗੀ ਹੋਣ ਕਾਰਣ ਆਪਣੀ ਥਾਂ ਜਮਾਉਣ ਵਿੱਚ ਜਿਆਦਾ ਪ੍ਰਾਪਤੀ ਨਹੀਂ ਕਰ ਸਕੀ। ਪਰ ਮੋਬਾਇਲ ਅਤੇ ਮੋਬਾਇਲ ਤੋਂ ਬਾਅਦ ਸਮਾਰਟ ਫੋਨਾਂ ਵਿੱਚ ਚੱਲਣ ਵਾਲੀਆਂ ਗੇਮਾਂ ਨੇ ਬੱਚਿਆਂ ਦੇ ਬਚਪਨ ਤੋਂ ਲੈ ਕੇ ਵੱਡਿਆਂ ਦੇ ਕੀਮਤੀ ਸਮੇਂ ਨੂੰ ਵੀ ਆਪਣੀ ਪਕੜ ਵਿੱਚ ਕਰ ਲਿਆ ਹੈ।

ਬਿਨ੍ਹਾਂ ਸ਼ੱਕ ਅਜਿਹੀਆਂ ਖੇਡਾਂ ਨੇ ਬੱਚਿਆਂ ਦਾ ਬਚਪਨ ਤਾਂ ਖੋਹਿਆ ਹੀ ਹੈ, ਪਰ ਉਸਦੇ ਨਾਲ ਕਈ ਬਿਮਾਰੀਆਂ ਨੂੰ ਵੀ ਜਨਮ ਦਿੱਤਾ ਹੈ। ਮੋਬਾਇਲ ਫੋਨ ਦੀ ਪਕੜ ਵਿੱਚ ਆਇਆ ਬਚਪਨ ਕੇਵਲ ਵਿੱਦਿਆ ਤੋਂ ਹੀ ਦੂਰ ਨਹੀਂ ਹੋ ਰਿਹਾ ਸਗੋਂ ਅੱਖਾਂ ਦੀ ਬਿਮਾਰੀਆਂ ਤੋਂ ਵੀ ਪੀੜ੍ਹਿਤ ਹੋ ਰਿਹਾ ਹੈ, ਉਸਦੇ ਨਾਲ ਪਰਵਾਰਕ ਸਾਂਝ ਤੋਂ ਵੀ ਟੁੱਟ ਰਿਹਾ ਹੈ। ਨੈਤਿਕਤਾ, ਮਿਲਣਸਾਰਤਾ, ਆਪਸੀ ਸਾਂਝ ਤੋਂ ਦੂਰ ਹੋ ਕੇ ਇੱਕਲੇਪਣ ਅਤੇ ਚਿੜਚੜੇਪਣ ਦਾ ਸ਼ਿਕਾਰ ਵੀ ਹੋ ਰਿਹਾ ਹੈ। ਇੱਕ ਨਹੀਂ ਬਲਕਿ ਹੁਣ ਹਜ਼ਾਰਾਂ ਹੀ ਗੇਮਾਂ ਅੱਖ ਚਪਕਦੇ ਹੀ ਫੋਨ ਵਿੱਚ ਡਾਊਨਲੋਡ ਹੋ ਜਾਂਦੀਆਂ ਹਨ ਅਤੇ ਮਿੰਟਾਂ ਸਕਿੰਟਾਂ ਵਿੱਚ ਹੀ ਗੇਮਾਂ ਰਾਹੀਂ ਮੋਬਾਇਲ ਦੀ ਤਿੱਖੀ ਰੋਸ਼ਨੀ ਬੱਚਿਆਂ ਦੀਆਂ ਅੱਖਾਂ ਅਤੇ ਦਿਮਾਗ ਤੇ ਕਾਬੂ ਪੈ ਲੈਂਦੀ ਹੈ। ਪਿਛਲੇ ਸਮੇਂ ਮੋਬਾਇਲ ਖੇਡਾਂ ਰਾਹੀਂ ਮਿਲਣ ਵਾਲੇ ਚੈਲੰਜਾਂ ਕਾਰਣ ਕਈ ਕੀਮਤੀ ਜਾਨਾਂ ਭੰਗ ਦੇ ਭਾੜੇ ਗਈਆਂ ਸਨ। ਕਈ ਵਾਰ ਤਾਂ ਮਾਪੇ ਵੀ ਬੱਚਿਆਂ ਨੂੰ ਆਹਰੇ ਲਗਾਉਣ ਲਈ ਆਪ ਮੋਬਾਇਲ ਉਹਨਾਂ ਦੇ ਹੱਥੀਂ ਫੜ੍ਹਾ ਦਿੰਦੇ ਹਨ।

ਮੌਜੂਦਾ ਸਮੇਂ ਵਿੱਚ ਮੋਬਾਇਲ ਗੇਮਾਂ ਵਿੱਚ 'ਪਬਜੀ ਅਤੇ ਫੋਰਟਨਾਈਟ' ਸੱਭ ਤੋਂ ਪਸੰਦੀਦਾ ਗੇਮਾਂ ਬਣ ਚੁੱਕੀਆਂ ਹਨ। ਇਹਨਾਂ ਦੋਹਾਂ ਗੇਮਾਂ ਨੇ ਬੱਚਿਆਂ ਅਤੇ ਵੱਡਿਆਂ ਦਾ

ਧਿਆਨ ਆਪਣੇ ਵੱਲ ਖਿੱਚਿਆ ਹੈ। ਗੇਮਿੰਗ ਐਨਾਲਾਇਟਿਕਸ ਫਰਮ ਦੀ ਖਬਰ ਦੇ ਅਨੁਸਾਰ ਵਿਸ਼ਵ ਭਰ ਵਿੱਚ ਮੋਬਾਇਲ ਗੇਮਾਂ ਤੋਂ 138 ਅਰਬ ਡਾਲਰ (ਲਗਭਗ 9700 ਅਰਬ ਰੁਪਏ) ਤੋਂ ਜਿਆਦਾ ਕਮਾਈ ਕੀਤੀ ਜਾ ਚੁੱਕੀ ਹੈ।

ਇਸ ਖਬਰ ਅਨੁਸਾਰ ਦੁਨੀਆ ਭਰ ਵਿੱਚ ਮੋਬਾਇਲ ਵੀਡੀਓ ਗੇਮਰਜ਼ ਦੀ ਗਿਣਤੀ 2.3 ਅਰਬ ਹੀ ਜਿਸ ਵਿੱਚੋ ਦੇਸ਼ ਵਿੱਚ ਮੋਬਾਇਲ ਗੇਮਾਂ ਖੇਡਣ ਵਾਲਿਆਂ ਦੀ ਗਿਣਤੀ 22 ਕਰੋੜ ਦੇ ਕਰੀਬ ਬਣਦੀ ਹੈ ਅਤੇ 68 ਫੀਸਦੀ ਬੱਚੇ ਮੋਬਾਇਲ ਤੇ ਕੋਈ ਨਾ ਕੋਈ ਗੇਮ ਖੇਡਦੇ ਹਨ। ਜਿਨ੍ਹਾਂ ਵਿੱਚੋਂ 52 ਫੀਸਦੀ ਬੱਚੇ ਪਬਜੀ ਗੇਮ ਖੇਡਦੇ ਹਨ। ਕੁੱਝ ਬੱਚੇ ਤਾਂ ਰੋਜ਼ਾਨਾ 4 ਤੋਂ 14 ਘੰਟੇ ਤੱਕ ਮੋਬਾਇਲ ਤੇ ਗੇਮਾਂ ਖੇਡਦੇ ਹਨ। ਵਿਸ਼ਵ ਸਿਹਤ ਸੰਗਠਨ ਨੇ ਇਸ ਸਾਲ ਮੋਬਾਇਲ ਦੇ ਵੀਡੀਓ ਗੇਮਾਂ ਖੇਡਣ ਦੀ ਆਦਤ ਨੂੰ ਇੱਕ ਮਾਨਸਿਕ ਰੋਗ ਦੇ ਤੌਰ ਤੇ ਸਵਿਕਾਰ ਕਰ ਲਿਆ ਹੈ ਅਤੇ ਇਸ ਨੂੰ ਗੇਮਿੰਗ ਡਿਸਆਰਡਰ ਦਾ ਨਾਂ ਦਿੱਤਾ ਗਿਆ ਹੈ। ਪਿਛਲੇ ਦੋ ਸਾਲਾਂ ਵਿੱਚ ਮੋਬਾਇਲ ਖੇਡ ਰੋਗੀਆਂ ਦੀ ਗਿਣਤੀ ਤਿੰਨ ਗੁਣ ਵਧ ਗਈ ਹੈ ਅਤੇ ਇਸ ਵਿੱਚ ਜਿਆਦਾ ਵਾਧਾ ਉਸ ਸਮੇਂ ਤੋਂ ਹੋ ਰਿਹਾ ਹੈ ਜਦੋਂ 2016 ਵਿੱਚ ਇੰਟਰਨੈੱਟ ਸੱਸਤਾ ਹੋਇਆ ਸੀ।

ਇੱਕ ਖਬਰ ਅਨੁਸਾਰ ਸਾਰੀ ਰਾਤ ਮੋਬਾਇਲ ਗੇਮ ਖੇਡਣ ਵਾਲੇ ਇੱਕ ਬੱਚੇ ਨੂੰ ਸਕੂਲੋਂ ਕੱਢ ਦਿੱਤਾ ਗਿਆ, ਕਿਉਂਕਿ ਇੱਕ ਤਾਂ ਉਹ ਪੜ੍ਹਾਈ ਵਿੱਚ ਪਛੜਨ ਲੱਗ ਪਿਆ ਸੀ ਅਤੇ ਜੇਕਰ ਮਾਤਾ-ਪਿਤਾ ਗੇਮ ਖੇਡਣ ਤੋਂ ਰੋਕਦੇ ਤਾਂ ਘਰ ਵਿੱਚ ਪਏ ਸਮਾਨ ਦੀ ਭੰਨ-ਤੋੜ ਸ਼ੁਰੂ ਕਰ ਦਿੰਦਾ ਸੀ ਅਤੇ ਉਸਦਾ ਭਾਰ ਵੀ ਵੱਧਣ ਲੱਗ ਪਿਆ ਸੀ। ਡਾਕਟਰੀ ਸਹਾਇਤਾ ਅਤੇ ਮਾਹਰਾਂ ਨਾਲ 25 ਮੀਟਿੰਗਾਂ ਕਰਨ ਤੋਂ ਬਾਅਦ ਉਹ ਦਿਮਾਗੀ ਤੌਰ ਕੁੱਝ ਸੰਤੁਲਿਤ ਹੋ ਸਕਿਆ। ਇਸੇ ਤਰ੍ਹਾਂ ਬਹੁਤ ਸਾਰੇ ਬੱਚੇ ਆਪਣੇ ਇਮਤਿਹਾਨਾਂ ਵਿੱਚ ਵੀ ਫੇਲ ਹੋ ਰਹੇ ਹਨ ਜੋ ਜਿਆਦਾ ਸਮਾਂ ਮੋਬਾਇਲ ਫੋਨਾਂ ਤੇ ਬਿਤਾ ਰਹੇ ਹਨ। ਪਬਜੀ ਗੇਮ ਬਣਾਉਣ ਵਾਲਿਆਂ ਦੀ ਪ੍ਰਤੀਦਿਨ ਦੀ ਔਸਤ ਕਮਾਈ 12 ਕਰੋੜ ਰੁਪਏ ਤੱਕ ਹੈ ਅਤੇ ਹੁਣ ਤੱਕ 20 ਕਰੋੜ ਵਾਰ ਡਾਊਨਲੋਡ ਕੀਤੀ ਜਾ ਚੁੱਕੀ ਹੈ।

ਖੈਰ! ਮੁੜ ਵਿਸ਼ੇ ਵੱਲ ਆਈਏ ਤਾਂ ਅੱਜ ਸਾਨੂੰ ਆਪਣੇ ਬੱਚਿਆਂ ਦੇ ਨੇੜੇ ਜਾਣਾ ਚਾਹੀਦਾ ਹੈ। ਆਪ ਵੀ ਮੋਬਾਇਲ ਦੀ ਬੇਲੋੜੀ ਵਰਤੋਂ ਘਟਾ ਕੇ ਹੀ ਬੱਚਿਆਂ ਦੀ ਮੋਬਾਇਲ ਤੋਂ ਦੂਰੀ ਬਣਾ ਸਕਦੇ ਹਾਂ। ਘਰ ਵਿੱਚ ਹੋਰ ਖੇਡੀਆਂ ਜਾਣ ਵਾਲੀਆਂ ਗੇਮਾਂ ਦੀ ਹੋਂਦ ਅਤੇ ਬੱਚਿਆਂ ਨੂੰ ਮਾਤਾ ਪਿਤਾ ਵੱਲੋਂ ਦਿੱਤਾ ਗਿਆ ਸਮਾਂ ਹੀ ਬੱਚਿਆਂ ਨੂੰ ਮੋਬਾਇਲ ਖੇਡ ਰੋਗੀ ਬਣਨ ਤੋਂ ਬਚਾ ਸਕਦਾ ਹੈ। ਭਾਵੇਂ ਕਿ ਔਖਾ ਜ਼ਰੂਰ ਹੈ, ਪਰ ਨਾ-ਮੁਮਕਿਨ ਨਹੀਂ ਹੈ। ਬੱਚਿਆਂ ਨੂੰ ਸਮਝਾਉਣ ਦੀ ਲੋੜ ਹੈ ਕਿ ਖੇਡਾਂ ਦਾ ਮਤਲਬ ਮੋਬਾਇਲ ਨਹੀਂ, ਪਸੀਨਾ ਕੱਢਣਾ ਹੁੰਦਾ ਹੈ ਤਾਂ ਕਿ ਬੱਚਿਆਂ ਦਾ ਸਰੀਰਿਕ ਅਤੇ ਮਾਨਸਿਕ ਵਿਕਾਸ ਹੋ ਸਕੇ। ਇਸਦੇ ਨਾਲ ਹੀ ਬੱਚਿਆਂ ਵਿੱਚ ਸਕੂਲਾਂ/ਕਾਲਜਾਂ ਵੱਲੋਂ ਵੀ ਖੇਡਾਂ ਪ੍ਰਤੀ ਦਿਲਚਸਪੀ ਪੈਦਾ ਕੀਤੇ ਜਾਣ ਦੇ ਜਤਨ ਕਰਨੇ ਚਾਹੀਦੇ ਹਨ।

—0—

ਲੜੀਵਾਰ
ਸਤਵੀਂ ਕਿਸ਼ਤ

## *ਸਿੰਗਾਂ ਵਾਲੇ ਗਧੇ*

# ਵਿਅੰਗ ਝਲਕੀ: ਤਾਜ਼ਾ ਹਵਾ

***ਲੇਖਕ: ਪ੍ਰੋ: ਜਸਵੰਤ ਸਿੰਘ ਬੈਲਗੀ***
***9878381474***

ਗਰਮੀ ਦਾ ਮਹੀਨਾ-ਸਵੇਰੇ ਸਵੇਰੇ ਸ਼ਹਿਰ ਦੇ ਕੁੱਝ ਪ੍ਰਤਿਸ਼ਟਤ ਵਿਅਕਤੀਆਂ ਦੀ ਇਕ ਟੋਲੀ ਸੈਰ ਕਰਨ ਲਈ ਨਿਕਲੀ। ਇਨ੍ਹਾਂ ਵਿੱਚ ਸਥਾਨਕ ਕਾਲਜ ਦਾ ਪ੍ਰਿੰਸੀਪਲ, ਇਕ ਪ੍ਰੋਫੈਸਰ, ਇਕ ਰੀਟਾਇਰਡ ਅਧਿਕਾਰੀ ਲੇਖਕ ਤੇ ਇਕ ਡਾਕਟਰ ਸ਼ਾਮਿਲ ਸੀ। ਸੜਕ ਤੇ ਤੁਰੇ ਜਾਂਦਿਆਂ ਪੈਟਰੋਲ ਪੰਪ ਦੇ ਬਰਾਬਰ ਇਕ ਦਰਮਿਆਨੇ ਕੱਦ (ਰਾਜਸੀ) ਦਾ ਰਾਜਨੀਤੀਆ ਟੱਕਰ ਗਿਆ। ਪੇਸ਼ ਹੈ ਉਨ੍ਹਾਂ ਦੀ ਗੁਫਤਗੂ ਦੇ ਕੁੱਝ ਅੰਸ਼।

*(ਨੋਟ-ਬੁੱਧੀਜੀਵੀਆਂ ਵੱਲੋਂ ਉੱਤਰ ਇਕੱਠੇ ਹੀ ਦਿੱਤੇ ਗਏ ਹਨ। ਵੱਖਰੇ-ਵੱਖਰੇ ਨਹੀਂ, ਹਾਲਾਂਕਿ ਬੁੱਧੀਜੀਵੀਆਂ ਵਿੱਚ ਏਕਤਾ ਜਾਂ ਸਾਂਝ ਖੁਸ਼ਰਿਆਂ ਦੇ ਘਰ ਮੁੰਡਾ ਜੰਮਣ ਵਾਂਗ ਹੈ।)*

**ਰਾਜਨੀਤੀਆ**: 'ਸੁੱਖ ਤਾਂ ਹੈ? ਅੱਜ ਸਵੇਰੇ ਸਵੇਰੇ ਸ਼ਹਿਰ ਦੇ ਬੁੱਧੀਜੀਵੀਆਂ, ਸ਼ਹਿਰ ਛੱਡ ਕੇ ਕਿਧਰ ਭੱਜੇ ਜਾ ਰਹੇ ਹਨ?'

**ਬੁੱਧੀਜੀਵੀ:** ਇਸ ਲਈ ਕਿ ਸ਼ਹਿਰ ਵਿੱਚ ਅੱਗ ਲੱਗ ਗਈ ਹੈ। ਏਨਾਂ ਧੂੰਆਂ ਫੈਲ ਗਿਆ ਹੈ ਕਿ ਦਮ ਘੁੱਟਦਾ ਹੈ।

**ਰਾਜਨੀਤੀਆ:** 'ਅੱਗ? ਸ਼ਹਿਰ ਵਿੱਚ ਅੱਗ ਕੀਹਨੇ ਲਗਾਈ ਹੈ?'

**ਬੁੱਧੀਜੀਵੀ:** 'ਤੁਹਾਡੇ ਵਰਗੇ ਮਹਾਂਪੁਰਖਾਂ ਤੋਂ ਬਿਨਾਂ ਹੋਰ ਨੇਕ ਕੰਮ ਕੌਣ ਕਰ ਸਕਦਾ ਏ? ਪਰ ਤੁਸੀਂ ਇਹ ਦੱਸੋ ਕਿ ਇਹ ਨੇਕ ਕੰਮ ਕਰਕੇ ਆਪ ਕਿੱਧਰ ਭੱਜੇ ਜਾ ਰਹੇ ਹੋ?

**ਰਾਜਨੀਤੀਆ:** 'ਮੈਂ ਤਾਂ ਪੀ.ਸੀ.ਓ. ਤੋਂ ਇੱਕ ਫੋਨ ਕਰਨਾ ਸੀ ਮੁੱਖ ਮੰਤਰੀ ਜੀ ਨੂੰ। ਮੇਰਾ ਆਪਣਾ ਫੋਨ ਖਰਾਬ ਹੈ।

**ਬੁੱਧੀਜੀਵੀ:** 'ਅੱਛਾ ਅੱਛਾ! ਤਾਂ ਫੇਰ ਮੁੱਖ ਮੰਤਰੀ ਜੀ ਨੂੰ ਸੂਚਿਤ ਕਰ ਦਿੱਤਾ ਏ ਕਿ ਇਹ ਨੇਕ ਕੰਮ ਬਾਖੂਬੀ ਸਿਰੇ ਚਾੜ੍ਹ ਦਿੱਤਾ ਏ? ਫਿਕਰ ਨਾ ਕਰਨਾ। ਉਂਵ ਮੁੱਖ ਮੰਤਰੀ ਜੀ ਵੀ ਡਾਵੇ ਪ੍ਰਸੰਨ ਹੋਏ ਹੋਣਗੇ?'

**ਰਾਜਨੀਤੀਆ:** (ਕੱਚਾ ਹੋ ਕੇ) 'ਨਹੀਂ ਨਹੀਂ-ਮੁੱਖ ਮੰਤਰੀ ਜੀ ਪਰਸੋਂ ਸ਼ਹਿਰ ਵਿੱਚ ਪਧਾਰ ਰਹੇ ਹਨ। ਵਿਕਾਸ ਸਕੀਮਾਂ ਦਾ ਜਾਇਜ਼ਾ ਲੈਣ ਲਈ। ਉਨ੍ਹਾਂ ਦੇ ਦੌਰੇ ਬਾਰੇ ਹੀ ਕਨਫਰਮ ਕਰਨਾ (ਪੱਕਾ ਕਰਨਾ) ਸੀ।

**ਬੁੱਧੀਜੀਵੀ:** 'ਮੁੱਖ ਮੰਤਰੀ ਜੀ ਦੇ ਆਉਣ ਤਕ ਕੀ ਅੱਗ ਸ਼ਹਿਰ ਦਾ ਵਿਨਾਸ਼ ਨਹੀਂ ਕਰ ਦੇਵੇਗੀ? ਜਾਂਦੇ ਜਾਂਦੇ ਖੇਚਲ ਕਰਦੇ ਜਾਓ-ਜ਼ਿਲ੍ਹਾ ਅਧਿਕਾਰੀਆਂ ਨੂੰ, ਜਾਂ ਫਾਇਰ ਬ੍ਰਗੇਡ ਵਾਲਿਆਂ ਨੂੰ ਵੀ ਫੋਨ ਕਰਦੇ ਜਾਓ ਕਿ ਅੱਗ ਬੁਝਾਉਣ, ਨਹੀਂ ਤਾਂ .....।

**ਰਾਜਨੀਤੀਆ:** 'ਇਹ ਕੰਮ ਜਾਂਦੇ ਜਾਂਦੇ ਤੁਸੀਂ ਕਰ ਜਾਓ ਮੈਂ ਜ਼ਰਾ......।'

**ਬੁੱਧੀਜੀਵੀ:** 'ਜ਼ਰਾ ਕੀ? ਜ਼ਰਾ ਵੇਖਣਾ ਹੈ ਕਿ ਅੱਗ ਕਿੰਨੀ ਕੁ ਬਲੀ ਹੈ। ਬਲਦੀ ਹੈ ਕਿ ਬੁੱਝ ਗਈ ਹੈ? ਬਲਦੀ ਤੇ ਹੋਰ ਕਿੰਨਾ ਕੁ ਤੇਲ ਪਾਉਣ ਦੀ ਲੋੜ ਹੈ? ਅਖੇ-ਅੱਗ ਲਾਈ ਡੱਬੂ ਕੁੱਧ ਤੇ।'

**ਰਾਜਨੀਤੀਆ:** 'ਮੈਂ ਤਾਂ ਯਾਰੋ, ਭੂੰਡਾਂ ਦੀ ਖੱਖਰ ਨੂੰ ਹੱਥ ਪਾ ਬੈਠਾਂ। ਤੁਸਾਂ ਤਾਂ ਮੈਨੂੰ ਇਉਂ ਘੇਰ ਲਿਐ ਜਿਵੇਂ ਪੁਲਿਸ ਸਮੱਗਲਰਾਂ ਨੂੰ ਘੇਰਦੀ ਹੈ।'

**ਬੁੱਧੀਜੀਵੀ:** 'ਅਸੀਂ ਭੂੰਡ ਹਾਂ ਤਾਂ ਤੂੰ ਕੀ ਏਂ? ਭੌਰ ਭੂੰਡ ਦੀ ਦੋਸਤੀ ਇਕੋ ਜੇਹੇ ਘਰੂੰਡ। ਅਖੇ-'ਕਿੱਥੇ ਜਾਏਂਗਾ ਬੂਬਨਿਆ ਸਾਧਾ! ਛੇੜ ਕੇ ਭਰਿੰਗ ਰੰਗੀਆ।' ਆ ਹੁਣ ਤੁਰ ਸਾਡੇ ਨਾਲ ਬੰਦੇ ਦਾ ਪੁੱਤ ਬਣ ਕੇ। ਸੁਣਾਈਏ ਤੈਨੂੰ ਕੁੱਝ ਗੁਰੂ ਘਰ ਦੀਆਂ।'

**ਰਾਜਨੀਤੀਆ:** (ਠੰਡਾ ਪੈ ਕੇ) 'ਮੈਂ ਤਾਂ ਜਾ ਕੇ ਮੱਝਾਂ ਦੀਆਂ ਧਾਰਾਂ ਕੱਢਣੀਆਂ ਹਨ।'

**ਬੁੱਧੀਜੀਵੀ:** 'ਫਿੱਟ ਲਾਹਣਤ ਤੇਰੇ! ਲੀਡਰ ਬਣਿਆ ਫਿਰਦੈਂ-ਮੱਝਾਂ ਤੋਂ ਖੁਰ ਵਢਾ ਰਿਹੈਂ, ਤੇਰੀ ਪਾਰਟੀ ਦੇ ਨੇਤਾ ਹਵਾਲੇ ਦਾ ਮੱਖਣ ਛਕੀ ਜਾ ਰਹੇ ਨੇ ਤੇ ਤੁਸੀਂ ਗਊਆਂ ਮੱਝਾਂ ਚੋਈ ਜਾ ਰਹੇ ਹੋ। ਅੰਨ੍ਹੀ ਕੁੱਤੀ ਜਲੇ ਬੀਆਂ ਦੀ ਰਾਖੀ। ਕਿਉਂ ਲੋਕਾਂ ਦੀਆਂ ਬੇੜੀਆਂ 'ਚ ਵੱਟੇ ਪਾ ਰਹੇ ਹੋ?'

**ਰਾਜਨੀਤੀਆ:** 'ਤੇ ਤੁਸੀਂ ਬੁੱਧੀਜੀਵੀ ਹਵਾ ਦੇ ਬੁੱਲੇ ਲੁੱਟ ਰਹੇ ਹੋ।'

**ਬੁੱਧੀਜੀਵੀ:** 'ਚਹੇਡਾਂ ਕਰਦੈਂ। ਜੁਲਾਹੇ ਦੀਆਂ ਮਸਖਰੀਆਂ ਮਾਂ ਭੈਣ ਨਾਲ। ਖਜ਼ੂਰ ਤੇ ਚੜ੍ਹਿਆਂ ਨੂੰ ਇੱਕ ਦੇ ਦੋ ਦੋ ਹੀ ਦਿੱਸਦੇ ਨੇ। ਬੁੱਧੀਜੀਵੀਆਂ ਨੂੰ ਤਾਂ ਕੋਈ ਟਕੇ ਸੇਰ ਨਹੀਂ ਪੁੱਛਦਾ। ਪੁੱਛ ਤਾਂ ਤੇਰੇ ਵਰਗੇ ਰਾਜਸੀ ਚੌਧਰੀਆਂ ਦੀ ਐ। ਠੀਕ ਆਖਿਆ ਹੈ ਕਿਸੇ: - 'ਜਿੱਥੇ ਨੱਚੇ ਝਾਂਜਰਾਂ ਵਾਲੀ ਓਥੇ ਸਾਰਾ ਪਿੰਡ ਢੁੱਕਿਆ।'

**ਰਾਜਨੀਤੀਆ:** 'ਆਓ ਫੇਰ ਮੁੜ ਚਲੀਏ। ਨਾ ਜਾਓ ਸ਼ਹਿਰ ਛੱਡ ਕੇ।'

**ਬੁੱਧੀਜੀਵੀ:** 'ਨਾ ਓਏ ਭਾਈ। ਅਖੇ-

*ਏਥੋਂ ਉੱਡ ਜਾ ਭੋਲੇ ਪੰਛੀਆ*
*ਤੂੰ ਉੱਡ ਕੇ ਜਾਨ ਬਚਾ।*
*ਏਥੇ ਡਾਕੇ ਪੈਣ ਦੁਪਹਿਰ ਨੂੰ*
*ਤੇਰਾ ਦੇਣਗੇ ਆਲ੍ਹਣਾ ਢਾ।*
*ਏਥੇ ਘੁੱਟਦੈ ਸਾਹ ਸਵੇਰ ਨੂੰ*
*ਏਥੇ ਦੂਸ਼ਿਤ ਹੋਈ ਹਵਾ।*

ਮਹਾਤਮਾ ਬੁੱਧ ਜੀ ਤਾਂ ਨਿਰਵਾਣ ਦੀ ਤਲਾਸ਼ ਵਿੱਚ ਘਰੋਂ ਨਿਕਲ ਤੁਰੇ ਸਨ। ਅਸੀਂ ਤਾਜ਼ਾ ਹਵਾ ਦੀ ਤਲਾਸ਼ ਵਿੱਚ ਨਿਕਲੇ ਹਾਂ ਮੁੜਾਂਗੇ ਤਾਂ ਲੈ ਕੇ ਈ।

**ਰਾਜਨੀਤੀਆ:** 'ਜਾਓ ਭਈ ਜਾਓ। ਤਾਜ਼ਾ ਹਵਾ ਬਗੈਰ ਕਾਹਨੂੰ ਕਪਾਟ ਖੁਲ੍ਹਦੇ ਨੇ? ਬੁੱਧੀਜੀਵੀਆਂ ਨੂੰ ਰੋਟੀ ਪਾਣੀ ਨਾਲੋਂ ਵਧੇਰੇ ਤਾਜ਼ਾ ਹਵਾ ਦੀ ਲੋੜ ਏ?'

—0—

*ਸਫਾ 30 ਦਾ ਬਾਕੀ*

ਗਿਆ ਸੀ।

ਸਾਈਕਲ ਦਾ ਜੁੱਗ ਬੀਤਿਆ ਸਾਡੇ ਕੋਲ ਸਕੂਟਰ ਆ ਗਏ... ਫਿਰ ਕਾਰਾਂ ਆਈਆਂ। ਪਰ 'ਸਭਾ' ਜਾਂ ਹੌਲੇ ਮਹੱਲੇ 'ਤੇ ਜਾਣ ਦੇ ਨਾਗੇ ਪੈਣ ਲੱਗੇ। ਮੇਰੇ ਪ੍ਰਵਾਸੀ ਹੋ ਜਾਣ ਨਾਲ ਨਾਗੇ ਅਤਿ ਲੰਮੇਰੇ ਹੋਣ ਲੱਗ ਪਏ। ਗੱਲ ਕੀ ਉਹ ਸਾਈਕਲ ਤੇ ਸਮਾਂ, ਸ਼ਰਧਾ ਨੂੰ ਆਪਣੇ ਨਾਲ ਹੀ ਲੈ ਗਏ। ਧਾਰਮਿਕ ਤੇ ਸਦਾਚਾਰਕ ਸਿੱਖਿਆ ਦੇ ਟੀਕੇ ਸਾਡਾ ਬਾਪੂ ਸਾਡੇ ਲਾ ਗਿਆ, ਅਸੀਂ ਉਹਦੇ ਮੁਕਾਬਲੇ ਆਪਣੇ ਬੱਚਿਆਂ ਨੂੰ ਕੁੱਝ ਵੀ ਨਹੀਂ ਦੱਸ ਸਕੇ। ਅਮਰੀਕਾ ਤੋਂ ਪਿੰਡ ਗਿਆ ਮੈਂ ਇੱਕ ਵਾਰ ਸਾਈਕਲ 'ਤੇ ਦਰਿਆ ਸਤਲੁਜ ਕੰਢੇ ਚਲਾ ਗਿਆ। ਤਾਜੋ ਵਾਲ ਦੇ ਜਿਸ ਪੱਤਣ ਤੋਂ ਬੇੜੀ ਤੋਂ ਬਹਿ ਕੇ ਅਸੀਂ ਮਾਛੀਵਾੜੇ ਨੂੰ ਜਾਂਦੇ ਹੁੰਦੇ ਸਾਂ, ਉੱਥੇ ਕੰਢੇ 'ਤੇ ਖਲੋ ਕੇ ਮੈਂ ਕਿੰਨਾ ਚਿਰ ਸੋਚੀਂ ਪਿਆ ਰਿਹਾ। ਦਰਿਆ ਦੇ ਨੀਲੇ ਪਾਣੀ 'ਚ ਜਦੋਂ ਈਸਾਪੁਰ ਵਾਲਾ ਮਲਾਹ ਬਾਬਾ ਬੇੜੀ ਨੂੰ ਠੇਲ੍ਹਦਾ ਸੀ ਤਾਂ ਉਸਦੇ ਉੱਚੀ ਦੇਣੀ 'ਵਾਹਿਗੁਰੂ ਸਤਿਨਾਮੁ' ਦਾ ਜਾਪ ਕਰਵਾਉਣਾ ਸ਼ੁਰੂ ਕਰ ਦੇਣਾ। ਉਹ ਐਹੋ ਜਿਹਾ ਭਗਤ ਬੰਦਾ ਹੁੰਦਾ ਸੀ ਕਿ ਜੇ ਕਿਸੇ ਨੇ ਉਸ ਨੂੰ ਚੁਆਨੀ ਭਾੜਾ ਨਾ ਵੀ ਦੇਣਾ ਤਾਂ ਉਹ ਮੰਗਦਾ ਨਹੀਂ ਸੀ ਹੁੰਦਾ ਕਿਸੇ ਕੋਲੋ.....।

ਦਰਿਆ ਕੰਢੇ ਖੜ੍ਹਾ ਕਦੇ ਮੈਂ ਆਪਣੇ ਸਾਈਕਲ ਵੱਲ ਦੇਖ..... ਕਦੇ ਦਰਿਆ ਅੰਦਰ ਖੜ੍ਹੇ ਝਾੜ-ਝੂੰਡੇ ਤੇ ਕਾਹੀ ਦੇ ਬੂਝਿਆਂ ਵੱਲ..... ਕਦੇ ਕਲ ਕਲ ਕਰਦੇ ਸ਼ਾਂਤ ਵਗਦੇ ਪਾਣੀ ਵੱਲ ਨੀਝ ਲਾ ਕੇ ਦੇਖਾਂ ! ..... ਚੌਗਿਰਦੇ ਵਿੱਚੋਂ ਮੈਨੂੰ ਜਾਪਿਆ ਜਿਵੇਂ ਇਹ 'ਸਦਾ' ਗੂੰਜ ਰਹੀ ਹੋਵੇ।

**'ਪਾਣੀ ਦਰਿਆਵਾਂ ਦੇ ਇੱਕ ਵਾਰੀ ਵਹਿ ਗਏ ਨੇ**
**ਮੁੜ ਕੇ ਨਾ ਆਉਣ ਕਦੇ ਇਹ ਦਾਨੇ ਕਹਿ ਗਏ ਨੇ'**

—0—

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

## ❀ ਲੋਕ ਲਹਿਰ ❀

ਕਾਰੀਗਰ ਹੋਵੇ ਭਾਵੇਂ ਬਹੁਤ ਕਾਮਲ,
ਕੱਲੀ ਇੱਟ ਦੀ ਨਹੀਂ ਮਸੀਤ ਬਣਦੀ।
ਲੋਕ ਲਹਿਰ ਵਿੱਚ ਹੁੰਦੀ ਹੈ ਲੁਕੀ ਸ਼ਕਤੀ,
ਲੋਕ ਲਹਿਰ ਬਿਨ ਪੱਕੀ ਨਹੀਂ ਜੀਤ ਬਣਦੀ।
ਜਿਸ ਰਿਸ਼ਤੇ ਵਿੱਚ ਹੁੰਦੀ ਹੈ ਖ਼ੁਦਗਰਜ਼ੀ,
ਸੱਚੀ ਸੁੱਚੀ ਨਹੀਂ ਓਥੇ ਪ੍ਰੀਤ ਬਣਦੀ।
ਸਤਰ ਸਤਰ ਰਲਕੇ ਇੱਕ ਗੀਤ ਬਣਦਾ,
ਕੱਲੀ ਸਤਰ ਨਹੀਂ ਕੈਲਵੀ ਗੀਤ ਬਣਦੀ।

----- 0 -----

## ❀ ਸਾਡੀ ਸਰਕਾਰ ❀

ਅਸੀਂ ਰੱਬ ਦਾ ਸ਼ੁਕਰ ਮਨਾਵੰਦੇ ਹਾਂ,
ਗਰਕ ਸਰਕ ਕੇ ਸਾਡੀ ਸਰਕਾਰ ਤੁਰਦੀ।
ਲੋਕ ਮਸਲਿਆਂ ਨੂੰ ਦਰਕਿਨਾਰ ਕਰਕੇ,
ਬੁੱਢੀ ਮਾਈ ਵਾਂਗੂੰ ਢੀਚਕ ਮਾਰ ਤੁਰਦੀ।
ਸਲਾਹਕਾਰਾਂ ਦੀ ਕੀਤੀ ਹੈ ਫੌਜ ਭਰਤੀ,
ਉਲਟ ਪੁਲਟ ਸਲਾਹਾਂ ਵਿਚਕਾਰ ਤੁਰਦੀ।
ਕੈਪਟਨ ਸਾਹਿਬ ਨੂੰ ਕੈਲਵੀ ਪੁੱਛਦਾ ਏ,
ਵਾਅਦੇ ਭੁੱਲ ਕਿਉਂ ਹੋ ਉਲਾਰ ਤੁਰਦੀ ?

----- 0 -----

## ❀ ਗੰਧਲਾ ਵਾਤਾਵਰਨ ❀

ਪੂੰਜੀ ਪਤੀ ਵਾਪਾਰੀ ਤੇ ਰਾਜਨੇਤਾ,
ਅਫਸਰ ਸ਼ਾਹੀ ਤੇ ਰਿਸ਼ਵਤ ਖੋਰ ਰਲ ਗਏ।
ਵਾਤਾਵਰਨ ਗੰਧਲਾ, ਸਾਰਾ ਜ਼ਹਿਰ ਭਰਿਆ
ਧੂੰਏਂ ਧੂੜ ਵਿੱਚ ਬੜੇ ਤੱਤ ਹੋਰ ਰਲ ਗਏ।
ਹਰਲ-ਹਰਲ ਕਰਦੇ ਫਿਰਦੇ ਠੱਗ ਟੋਲੇ,
ਸਾਧਾਂ ਸੰਤਾਂ ਦੇ ਭੇਸ ਵਿੱਚ ਚੋਰ ਰਲ ਗਏ
ਜੀਣਾ ਬੰਦੇ ਦਾ ਹੋਇਆ ਹੈ ਹੁਣ ਮੁਸ਼ਕਿਲ,
ਸੰਗ ਗਿਰਝਾਂ ਦੇ ਕੈਲਵੀ ਮੋਰ ਰਲ ਗਏ।

----- 0 -----

## ❀ ਮੌਤ ਦਾ ਖੇਲ ❀

ਅੱਗ ਲਾਉਂਦੇ ਨੇ ਭਾਸ਼ਨਾਂ ਨਾਲ ਲੀਡਰ,
ਇਹ ਤਾਂ ਬਲਦੀ ਤੇ ਪਾਉਂਦੇ ਨੇ ਤੇਲ ਮੀਆਂ।
ਸ਼ਾਂਤੀ ਨਾਲ ਹੈ ਏਹਨਾਂ ਨੂੰ ਬਹੁਤ ਨਫਰਤ,
ਹੋਣ ਦੇਂਦੇ ਨਹੀਂ ਲੋਕਾਂ ਦਾ ਮੇਲ, ਮੀਆਂ।
ਵੋਟਾਂ ਲੈਣ ਖਾਤਰ ਖ਼ੂਨ ਡੋਹਲਦੇ ਨੇ,
ਲਾਉਂਦੇ ਧਰਮ ਈਮਾਨ ਦੀ ਸੇਲ ਮੀਆਂ।
ਕਹੇ ਕੈਲਵੀ! ਲੋਕੋ! ਇੱਕ ਮੁੱਠ ਹੋਵੋ,
ਬੰਦ ਕਰੋ ਇਹ ਮੌਤ ਦਾ ਖੇਲ ਮੀਆਂ।

----- 0 -----

## ❀ ਅਸੀਂ ਕਮਲੇ ਹਾਂ ❀

ਹਰਿਆ ਭਰਿਆ ਉਹ ਸਾਗ ਨਹੀਂ ਰਹਿ ਸਕਦਾ,
ਮਾਲੀ ਖੁਦ ਹੀ ਜਿਸਨੂੰ ਉਜਾੜਦਾ ਹੈ।
ਸੂਝਵਾਨ ਉਹ ਸ਼ਖਸ਼ ਨਹੀਂ ਹੋ ਸਕਦਾ,
ਜਿਹੜਾ ਘਰ ਵਿੱਚ ਨਾਗਾਂ ਨੂੰ ਵਾੜਦਾ ਹੈ।
ਨੇਤਾ, ਨਿੱਤ ਹੀ ਜਨਤਾ ਨੂੰ ਠੱਗਦਾ ਹੈ,
ਹਾਂਡੀ ਕਾਠ ਦੀ ਅੱਗ ਤੇ ਚਾੜਦਾ ਹੈ।
ਅਸੀਂ ਕਮਲੇ ਹਾਂ, ਕੈਲਵੀ! ਮਗਰ ਲੱਗਦੇ,
ਸਾਨੂੰ ਧਰਮ ਦੇ ਨਾਂ 'ਤੇ ਪਾੜਦਾ ਹੈ।

----- 0 -----

# ਆਧੁਨਿਕ ਦੋਹੇ

*ਡਾ. ਹਰਨੇਕ ਸਿੰਘ 'ਕੋਮਲ' ਮਲੋਟ*
*9317761414*

ਅੱਖਾਂ ਅੱਗੇ ਆ ਰਹੇ, ਚਿਹਰੇ ਕੁਝ ਅਨਭੋਲ।
ਆਥਣ ਵੇਲੇ ਫੇਰ ਹੁਣ, ਖੜਾ ਹੈ ਬਚਪਨ ਕੋਲ॥

ਹੁਣ ਤਾਂ ਪਰਉਪਕਾਰ ਦਾ, ਕੀਤਾ ਦਫ਼ਨ ਖ਼ਿਆਲ।
ਸਿੱਖਿਆ ਦੀ ਤੰਦ ਜੁੜ ਗਈ, ਪੈਸੇ-ਧੇਲੇ ਨਾਲ॥

ਦਿਲ ਦੇ ਵਿਹੜੇ ਦਰਦ ਦਾ, ਖਿੜਿਆ ਕੋਈ ਗੁਲਾਬ।
ਗ਼ਜ਼ਲਾਂ ਬਣਕੇ ਮਹਿਕਦੇ, ਕਈ ਅਧੂਰੇ ਖ਼ਾਬ॥

ਅੰਬਰ ਦੇ ਵਿੱਚ ਦੇਖਕੇ, ਕੂੰਜਾਂ ਦੀ ਪਰਵਾਜ਼।
ਜ਼ਿੰਦਗੀ ਦੇ ਵਿੱਚ ਸਿੱਖ ਲੈ, ਚੱਲਣ ਦਾ ਅੰਦਾਜ਼॥

ਉਹ ਹੈ ਸੱਚਾ ਸੁਖ਼ਨਵਰ, ਸੁਖ਼ਨ ਹੈ ਉਸ ਦੇ ਪਾਸ।
ਆ ਸਕੀ ਨਾ ਕਦੇ ਵੀ, ਦੁਨੀਆਂ ਉਸ ਨੂੰ ਰਾਸ॥

ਖੌਰ ਕਿਉਂ ਨੇ ਉੱਗਦੇ, ਵਿਹੜੇ ਦੇ ਵਿੱਚ ਅੱਕ।
ਕੰਧਾਂ-ਕੋਲੇ ਸੁਲਗਦੇ, ਇੱਕ-ਦੂਜੇ ਨੂੰ ਤੱਕ॥

ਕੁੱਤਾ ਮਹਿੰਗੀ ਨਸਲ ਦਾ, ਕਮਰਾ ਨਵਾਂ-ਨਿਕੋਰ।
ਆਇਆ ਹਿੱਸੇ ਬਾਪ ਦੇ, ਨਿੱਕਾ ਜਿਹਾ ਸਟੋਰ॥

ਸ਼ਾਹਾਂ ਦੇ ਨਾਲ ਯਾਰੀਆਂ, ਵੱਡਿਆਂ ਨਾਲ ਲਿਹਾਜ਼ਾਂ।
ਦੱਸੇ ਆਪਣੇ ਆਪ ਨੂੰ, ਬੰਦਾ ਗ਼ਰੀਬ-ਨਿਵਾਜ਼॥

ਮਾਇਆਧਾਰੀ ਸੋਚਦੇ, ਸਭ ਕੁਝ ਹੈ ਬੇਕਾਰ।
ਕੋਮਲ ਜੋ ਤੂੰ ਸਿਰਜਿਆ ਸ਼ਬਦਾਂ ਦਾ ਸੰਸਾਰ॥

ਮਨ ਮਸਤਕ ਵਿੱਚ ਆਪਣੇ, ਦੀਵਾ ਕੋਈ ਬਾਲ।
ਕਥਾ ਕੋਮਲ ਦਰਦ ਦੀ, ਲਿਖਦਾ ਹੰਝੂਆਂ ਨਾਲ॥

ਬਿਰਧ-ਘਰ ਵਿੱਚ ਆ ਮਿਲੇ, ਬਚਪਨ ਦੇ ਦੋ ਯਾਰ।
ਮਨ ਦੀ ਗੱਠੜੀ ਖੋਲ੍ਹ ਕੇ, ਰੋਂਦੇ ਧਾਹਾਂ ਮਾਰ॥

ਸ਼ਹਿਰ 'ਚ ਆ ਕੇ ਪਾ ਲਈ, ਕੋਠੀ ਆਲੀਸ਼ਾਨ।
ਅੱਧੀ-ਪੌਣੀ ਰਹਿ ਗਈ, ਬੇਬੇ ਦੀ ਮੁਸਕਾਨ॥

ਸ਼ੋਭਾ ਬਣ ਕੇ ਅਦਬ ਦੀ, ਕਾਗਜ਼ ਦੇ ਹੁਣ ਫੁੱਲ।
ਸੱਚੀ-ਸੁੱਚੀ ਕਲਮ ਦਾ, ਹੁਣ ਨਾ ਪੈਂਦਾ ਮੁੱਲ॥

ਦਰਦ ਜਦੋਂ ਹੈ ਬੈਠਦਾ, ਆ ਕੇ ਮਨ ਦੇ ਪਾਸ।
ਕੋਮਲ ਲਿਖਦਾ ਗ਼ਜ਼ਲ ਹੈ, ਹੋਵੇ ਜਦੋਂ ਉਦਾਸ॥

ਸਿਸਕਦਾ ਮ੍ਰਿਦੰਗ ਹੈ, ਰੋਂਦੀ ਪਈ ਰਬਾਬ।
ਦੇਖਿਆ ਮੰਦੇ ਹਾਲ ਹੈ, ਨਾਨਕ ਦਾ ਪੰਜਾਬ॥

ਲੜਦਾ ਅਕਸਰ ਆਦਮੀ, ਲੜਦੀ ਬੁੱਧ ਪਲੀਤ।
ਲੜਦੇ ਦੇਖੇ ਕਦੇ ਨਾ, ਮੰਦਿਰ ਅਤੇ ਮਸੀਤ॥

ਜਜ਼ਬੇ ਮਨਫ਼ੀ ਹੋ ਗਏ, ਰਿਹਾ ਨਾ ਪੱਲੇ ਸੱਚ।
ਜ਼ਿੰਦਗੀ ਹੈ ਹੁਣ ਜਾਪਦੀ, ਜਿਵੇਂ ਬਲੌਰੀ ਕੱਚ॥

ਅਦਬ-ਇਲਮ ਵੰਡਦਿਆਂ, ਬੀਤੀ ਉਮਰ ਤਮਾਮ।
ਹੁਣ ਤਾਂ ਬਹੁਤੇ ਭੁੱਲ ਗਏ, ਕੋਮਲ ਤੇਰਾ ਨਾਮ।

ਨਹੀਂ ਭਰੋਸਾ ਓਸ ਦਾ, ਬਦਲੇ ਹਰ ਪਲ ਚਾਲ।
ਤੁਰਦਾ ਸੱਜੇ ਨਾਲ ਹੈ, ਰਹਿੰਦਾ ਖੱਬੇ ਨਾਲ॥

ਬਖ਼ਸ਼ੀਂ ਰੋਟੀ ਕੱਪੜਾ, ਬਖ਼ਸ਼ੀਂ ਇੱਕ ਮਕਾਨ।
ਬਖ਼ਸ਼ੀਂ ਹਰ ਇੱਕ ਸ਼ਖ਼ਸ, ਰੱਬਾ ਇੱਜ਼ਤ ਮਾਨ॥

# ਤਲਵੰਡੀ ਦੀ ਪਗਡੰਡੀ

*ਮਨਮੋਹਨ ਸਿੰਘ ਦਾਊਂ*
*9815123900*

ਤਲਵੰਡੀ ਦੀ ਪਗਡੰਡੀ 'ਤੇ
ਨੂਰ ਇਲਾਹੀ ਸਭ ਦਾ ਸਾਂਝਾ
ਲੈ ਦੀਵਾ ਇੱਕ ਚਾਨਣ ਆਇਆ।

ਦੇਸ਼ ਮੇਰੇ ਦੀ ਮਿੱਟੀ ਬੋਲੀ
ਪੌਣਾਂ ਅੰਦਰ ਖੁਸ਼ਬੂ ਘੋਲੀ,
ਹਰ ਬੰਦੇ ਦੀ ਸੁੱਤੀ ਰੂਹ ਨੂੰ
ਨਕਸ਼ ਨਵੇਂ ਕੋਈ ਲਾਵਣ ਆਇਆ,
ਤਲਵੰਡੀ ਦੀ ਪਗਡੰਡੀ 'ਤੇ
ਲੈ ਦੀਵਾ ਇੱਕ ਚਾਨਣ ਆਇਆ।

ਕਿਲਕੇ ਦੇ ਵਿੱਚ ਕਾਇਆ ਜਨਮੀ
ਸੂਰਜ ਬਣਿਆ ਬਾਬਲ ਧਰਮੀ,
ਸੱਚ ਦਾ ਰੱਥ ਚਲਾਵਣ ਖਾਤਰ
ਜੱਗ ਦਾ ਇੱਕ ਰੱਥਵਾਨ ਹੈ ਆਇਆ,
ਤਲਵੰਡੀ ਦੀ...................।

ਸ਼ਬਦ ਤੇਰੇ ਬ੍ਰਹਿਮੰਡ ਸਚਾਈ
ਧਰਮ ਤੇਰਾ ਇੱਕ ਤੰਦ ਲੋਕਾਈ,
ਦਿਸਹੱਦਿਆਂ ਨੂੰ ਛੂਹਣ ਵਾਲਾ
ਕਲਿ ਤਾਰਣਿ ਗੁਰੂ ਨਾਨਕ ਆਇਆ,
ਤਲਵੰਡੀ ਦੀ...................।

ਸੱਚ ਦਾ ਮਾਰਗ ਮਨ ਨੂੰ ਦਿੱਤਾ
ਕਿਰਤ ਭਰੋਸਾ ਤਨ ਨੂੰ ਦਿੱਤਾ,
ਅਰਬ ਈਰਾਨਾਂ ਦੀ ਕਰ ਫੇਰੀ
ਭੈਣ ਦੇ ਵਿਹੜੇ ਵੀਰਾ ਆਇਆ,
ਤਲਵੰਡੀ ਦੀ...................।

ਸਵੈ ਰੂਪ ਦੀ ਲੜੀ ਚਲਾਈ
ਹਰ ਜਾਮੇ ਤੂੰ ਹਿੰਦ ਬਚਾਈ,
ਮਾਨ ਸਰੋਵਰ ਫੁੱਲਾਂ ਭਰਿਆ
ਵਣ-ਤ੍ਰਿਣ ਦਾ ਬਲਿਹਾਰੀ ਆਇਆ,
ਤਲਵੰਡੀ ਦੀ...................।

ਜ਼ੋਰ ਜ਼ੁਲਮ ਦੀ ਤੱਕ ਹਨੇਰੀ
ਤੂੰ ਕੀਤੀ ਸੀ ਅਜਬ ਦਲੇਰੀ,
ਏਤੀਂ ਮਾਰ ਪਈ ਕੁਰਲਾਣੈ
ਸਾਈਆਂ ! ਤੈਂ ਕੀ ਦਰਦ ਨਾ ਅਇਆ,
ਤਲਵੰਡੀ ਦੀ...................।

ਪਿਆਰ ਮਨੁੱਖੀ ਮਿਠਤੂ ਚੰਗੀ
ਮੈਂ ਨਿਰ-ਗੁਣਆਰਾ, ਤੂੰ ਬਹੁ-ਰੰਗੀ,
ਹਿੰਦ ਧਰਮ ਦੀਆਂ ਠੀਕਰੀਆਂ ਨੂੰ
'ਭਾਂਡਾ ਭਾਉ' ਸਮਾਜ ਬਣਾਇਆ
ਤਲਵੰਡੀ ਦੀ...................।

—0—

# ਸ਼ਬਦ ਗੁਰੂ ਨਾਨਕ

*ਇੰਜ: ਜਸਵੰਤ ਸਿੰਘ*
*7589264221*

'ਸ਼ਬਦ ਗੁਰੂ' ਦੀ ਨੀਂਹ, ਨਾਨਕ ਆਪ ਰੱਖੀ
'ਸ਼ਬਦ ਗੁਰੂ' ਹੀ ਸਾਰੇ ਸੰਸਾਰ ਵਸਦਾ।
ਸਾਰੇ ਧਰਮਾਂ ਦੇ ਸਾਂਝ ਦੀ ਕਰੇ ਰਖਸ਼ਾ
ਤਾਂਹੀਉਂ ਇਸ ਅੰਦਰ ਸਿਰਜਣਹਾਰ ਵਸਦਾ।
ਕਿਸੇ ਇੱਕ ਦੀ ਮਾਲਕੀ ਕੌਣ ਕਹਿੰਦਾ
ਇਹਦੇ ਵਿੱਚ ਤਾਂ ਸਾਰਾ ਸੰਸਾਰ ਵਸਦਾ।
ਭਗਤਾਂ-ਭੱਟਾਂ ਦੀ ਬਾਣੀ ਇਹ ਸਾਖ ਭਰਦੀ।
ਇਸ ਵਿੱਚ ਖਲਕਤ ਦਾ ਖਾਲਕ ਕਰਤਾਰ ਵਸਦਾ।
ਇੱਕ ਦੂਜੇ ਦਾ ਆਓ ਸਤਿਕਾਰ ਕਰੀਏ
ਵਿਸ਼ਵ ਭਾਈਚਾਰਾ ਲੋੜ ਸੰਸਾਰ ਦੀ ਏ।
ਨਫ਼ਰਤ ਕਰਦਿਆਂ ਨਫ਼ਰਤ ਵਧੀ ਜਾਂਦੀ
ਨਫ਼ਰਤ ਛੱਡਣਾ ਹੀ ਗੱਲ ਪਿਆਰ ਦੀ ਏ
ਸਾਰੀ ਖਲਕਤ ਦੇ ਨਾਲ ਪਿਆਰ ਕਰੀਏ
ਸਿੱਖਿਆ ਨਾਨਕ ਦੀ ਸੱਚੇ ਨਿਰੰਕਾਰ ਦੀ ਏ
ਸਾਰੇ ਦੇਸ਼ਾਂ ਦਾ ਬਣੇ ਜੇ ਭਾਈਚਾਰਾ
ਖੁਸ਼ੀ ਸਾਰਿਆਂ ਦੇ ਸਿਰਜਣਹਾਰ ਦੀ ਏ।

—0—

# ਇਸ ਮਹੀਨੇ ਦੇ ਲੇਖਕ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਮਹਿੰਦਰ ਸਿੰਘ ਖਹਿਰਾ


ਸ. ਮਨਮੋਹਨ ਸਿੰਘ ਦਾਊ


ਸ. ਅਮਰੀਕ ਸਿੰਘ ਸ਼ੇਰ ਖਾਂ


ਸ. ਗੁਰਮੇਲ ਸਿੰਘ ਖਾਲਸਾ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਰਣਜੀਤ ਸਿੰਘ ਹੈਡਮਾਸਟਰ


ਪ੍ਰੋ: ਜਸਵੰਤ ਸਿੰਘ ਕੈਲਵੀ


ਡਾ. ਕਰਨੈਲ ਸਿੰਘ ਸੋਮਲ


ਡਾ. ਇੰਦਰਜੀਤ ਸਿੰਘ ਗੋਗੋਆਣੀ


ਸ. ਹਰਨੇਕ ਸਿੰਘ ਕੋਮਲ


ਸ. ਅਵਤਾਰ ਸਿੰਘ ਮਿਸ਼ਨਰੀ


ਇੰਜ. ਜਸਵੰਤ ਸਿੰਘ


ਸ. ਇਕਵਾਕ ਸਿੰਘ ਪੱਟੀ

ਸ. ਸੁਖਵਿੰਦਰ
ਸਿੰਘ ਸੇਖੋਂ

ਸ. ਜਸਵੰਤ ਸਿੰਘ
ਜੈਪੁਰ

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

550 ਸਾਲਾਂ ਪ੍ਰਕਾਸ਼ ਦਿਵਾਸ 'ਤੇ

# ਨਾਨਕੀ ਨੂਰਾਨੀ



ਮਨਮੋਹਨ ਸਿੰਘ ਦਾਊਂ
9815123900

ਇਕ ਭੈਣ ਅਤਿ ਪਿਆਰੀ
ਸੂਝ ਜਿਸ ਦੀ ਨਿਆਰੀ।

ਇੱਕ ਨੂਰ ਨਿਰੰਕਾਰੀ
ਜਿਸ ਤੋਂ
ਕੁਦਰਤ ਬਲਿਹਾਰੀ।

ਦੋਵੇਂ........
ਜਗਦੇ, ਜਗਾਉਂਦੇ ਜੱਗ ਨੂੰ
ਕਰਦੇ ਮੁਹੱਬਤ ਸਭ ਨੂੰ।
ਰਹਿਮਤਾਂ ਵੰਡਦੇ
ਰੂਹਾਂ ਰੰਗਦੇ।

ਤਲਵੰਡੀ ਦੀ ਜੂਹ ਸੁਭਾਗੀ
ਤੱਕ ਕੇ ਲੋਕਾਈ ਜਾਗੀ।
ਨਾਨਕੀ........
ਨਿਰੀ ਸੀਤਲ ਸਵਰ,
ਭਰਾ ਦੇ ਖਾਤਰ
ਤੜਫਨ ਹੰਢਾਉਂਦੀ
ਤਨ-ਮਨ 'ਤੇ।
ਜੱਗ ਦੇ ਉਲਾਂਭੇ ਝੱਲੇ
ਰੱਖਿਆ ਪਰ ਸਬਰ ਪੱਲੇ।
ਕੁੱਲ ਨੂੰ ਤਾਰਨ ਵਾਲੀ
ਨਾਨਕੀ, ਨਿਮ੍ਰਤਾ ਨੂਰਾਨੀ
ਕੋਈ ਨਾ ਜਿਸ ਦਾ ਸਾਨੀ।

ਪਛਾਣੀ ਉਸ
ਪੈੜ ਸੱਚ ਦੀ
ਤੇ ਚਾਨਣ ਨੂੰ
ਸਾਂਭ-ਸਾਂਭ ਰੱਖਦੀ।

ਕਦੇ ਕਾਰੇ ਲਗਵਾਉਂਦੀ
ਕਦੇ ਬਾਲੇ ਦੀ ਦੋਸਤੀ ਬੰਨ੍ਹਾਉਂਦੀ
ਕਦੇ ਮਰਦਾਨੇ ਨੂੰ ਰਬਾਬ ਫੜਾਉਂਦੀ।

ਲੋਅ ਦੀ ਉਡੀਕ ਖਾਤਰ
ਯਾਦਾਂ ਦੇ ਦੀਵੇ ਜਗਾਉਂਦੀ।

ਨੂਰ ਗੀਤ ਬਣ ਕੇ ਮਿਲਦਾ
ਨੀਰ ਬਣ ਵਿਛੜਦਾ।

ਨੂਰ ਤਾਂ......
ਹੱਦਾਂ, ਸਰਹੱਦਾਂ ਟੱਪ ਜਾਂਦਾ
ਪਰ ਭੈਣਾਂ ਨੂੰ ਮਿਲਣ ਆਉਂਦਾ।
ਤੰਦਾਂ ਦੀ ਖਿੱਚ ਅਦੁੱਤੀ
ਮੋਹ ਸਤਿਕਾਰ ਇੱਕ ਹੋ ਜਾਂਦਾ
ਸ਼ਬਦ ਮੁਹੱਬਤ 'ਚ ਘੁਲ ਜਾਂਦਾ।

ਭੈਣ......
ਕਦੇ ਬਾਬਲ ਨੂੰ ਅਰਜ਼ ਕਰਦੀ
ਕਦੇ ਅੰਮੜੀ ਦੇ ਗੱਲ ਲਗਦੀ
ਸਾਈਂ ਨੂੰ ਭਰੋਸਾ ਦੇਂਦੀ
ਸੁਲੱਖਣੀ ਦੇ ਬਗਲਗੀਰ ਹੁੰਦੀ,
ਦਿਲਾਸਾ ਦੇਂਦੀ,
ਕੰਧਾਂ ਦੀ ਚੁਗਲੀ ਸੁਣਦੀ
ਤੇ ਬੜਾ ਕੁਝ ਜਰਦੀ
ਪਰ ਵਿੱਥਾਂ ਨੂੰ ਮੇਟਣ ਖਾਤਰ
ਪੁਲ ਬਣ-ਬਣ ਵਿਚਰਦੀ
ਮਹਿਮਾ ਖੱਟਦੀ।

ਵੀਰ ਖਾਤਰ.....
ਕੀ-ਕੀ ਨਾ ਕਰਦੀ।
ਇੱਕ ਭੈਣ ਵਡਭਾਗੀ।
ਵੱਡੀ, ਵਡਿਆਈ ਜਿਸ ਦੀ।

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036